# ਅਨੰਦ ਸਾਹਿਬ

## [ ਇਕ ਅਧਿਐਨ ]

ਗੁਰਮੁਖ ਸਿੰਘ
ਐਮ. ਏ. (ਪੰਜਾਬੀ ਤੇ ਅੰਗਰੇਜ਼ੀ)

ਲਾਹੌਰ ਬੁਕ ਸ਼ਾਪ, ਲੁਧਿਆਣਾ

# ਅਨੰਦ ਸਾਹਿਬ

## [ ਇਕ ਅਧਿਐਨ ]

ਗੁਰਮੁਖ ਸਿੰਘ
ਐਮ. ਏ. (ਪੰਜਾਬੀ ਤੇ ਅੰਗਰੇਜ਼ੀ)

ਲਾਹੌਰ ਬੁਕ ਸ਼ਾਪ, ਲੁਧਿਆਣਾ

**ਸਮਰਪਣ !**

ਮਿਹਰਬਾਨ ਮਿਤ੍ਰ
ਡਾ: ਸੇਵਾ ਸਿੰਘ ਮਖਣੀ
ਮੈਡੀਕਲ ਕਾਲਜ ਪਟਿਆਲਾ
ਅਤੇ
ਡਾ: ਹਰਿਦਾਸ ਸਿੰਘ ਸੰਧੂ
ਰਾਜਿੰਦ੍ਰਾ ਹਸਪਤਾਲ ਪਟਿਆਲਾ
ਨੂੰ
ਪਿਆਰ, ਸਤਿਕਾਰ ਤੇ ਸ਼ਰਧਾ ਸਹਿਤ

# ਤਤਕਰਾ

## ਇਸੇ ਕਲਮ ਤੋਂ ਹੋਰ ਰਚਨਾਵਾਂ

1. ਗਾਂਧੀ ਤੇ ਸਿਖ (ਅਨੁਵਾਦ)
2. ਸੁਖਮਨੀ : ਚਿੰਤਨ ਤੇ ਕਲਾ
3. ਅਲਾਹਣੀਆਂ ਬਾਰੇ
4. ਲਾਸ਼ ਦੀ ਮੌਤ (ਕਹਾਣੀਆਂ) (ਪ੍ਰੈਸ ਵਿਚ)
5. ਕੁੜੀ ਤੇ ਕੰਧ (ਮਿੰਨੀ ਕਹਾਣੀਆਂ) (ਪ੍ਰੈਸ ਵਿਚ)

# ਜਾਣ ਪਛਾਣ

ਗੁਰਮੁਖ ਸਿੰਘ ਬਾਰੇ ਜਾਣ ਪਛਾਣ ਕਰਾਉਣ ਲੱਗਿਆਂ ਮੈਨੂੰ ਖੁਸ਼ੀ ਹੋ ਰਹੀ ਹੈ। ਜਿਸ ਦਾ ਕਾਰਨ ਹੈ ਕਿ ਉਹ ਮੇਰਾ ਮਿਤ੍ਰ ਹੈ ਤੇ ਡੂੰਘੇਰੀ ਸਾਂਝ ਹੈ। ਇਸ ਲਈ ਉਸ ਬਾਰੇ ਲਿਖਕੇ ਮੈਨੂੰ ਇਕ ਮਾਨਸਿਕ ਤਸੱਲੀ ਮਿਲੇਗੀ।

ਗੁਰਮੁਖ ਸਿੰਘ ਦਾ ਜਨਮ 10 ਅਕਤੂਬਰ, 1944 ਨੂੰ, ਸੰਸਾਰ ਪੁਰ ਜ਼ਿਲਾ ਜਲੰਧਰ, ਵਿਖੇ ਸਰਦਾਰ ਪ੍ਰੀਤਮ ਸਿੰਘ ਦੇ ਘਰ ਹੋਇਆ। ਬਚਪਨ ਪਿੰਡ ਵਿਚ ਖੇਲਦਿਆਂ-ਮੱਲ੍ਹਦਿਆਂ ਗੁਜ਼ਾਰਿਆ। ਛੋਟੇਰੀ ਉਮਰ ਤੋਂ ਹੀ ਝੁਕਾ ਗੁਰਬਾਣੀ ਵੱਲ ਸੀ, ਜਿਸ ਦਾ ਕਾਰਨ ਸੀ ਕਿ ਘਰ ਦਾ ਵਾਤਾਵਰਣ ਧਾਰਮਿਕ ਸੀ। ਮਾਤਾ ਪਿਤਾ ਜੀ ਨਿਤਨੇਮੀ ਸਨ। ਪਰ ਸਭ ਤੋਂ ਵੱਧ ਪ੍ਰਭਾਵ ਉਸਤੇ ਪੜਦਾਦਾ ਸਰਦਾਰ ਕਿਸ਼ਨ ਸਿੰਘ ਜੀ ਦਾ ਪਿਆ, ਜੋ ਤਕਰੀਬਨ 105 ਸਾਲ ਜਗਤ ਯਾਤ੍ਰਾ ਕਰਕੇ 1960 ਵਿਚ ਗੁਰਪੁਰੀ ਸਿਧਾਰੇ। ਉਹਨਾਂ ਨੇ ਜ਼ਿੰਦਗੀ ਦਾ ਬਹੁਤਾ ਸਮਾਂ ਪਾਠ ਭਜਨ ਕਰਦਿਆਂ ਤੇ ਧਾਰਮਿਕ ਗ੍ਰੰਥ ਪੜ੍ਹਦਿਆਂ ਗੁਜ਼ਾਰਿਆ। ਉਹਨਾਂ ਦਾ ਉਸ ਵਿਚ ਬਹੁਤਾ ਮੋਹ-ਮੁਹੱਬਤ ਹੋਣ ਕਰਕੇ, ਬਹੁਤਾ ਸਮਾਂ ਉਹਨਾਂ ਪਾਸ ਗੁਰੂ ਘਰ ਦੀਆਂ ਗੱਲਾਂ ਸੁਣਦਿਆਂ ਬੀਤਿਆ।

ਗੁਰਮੁਖ ਸਿੰਘ ਦੀ ਬਚਪਨ ਤੋਂ ਹੀ ਰੁਚੀ ਖੇਲਣ ਵਲ ਜ਼ਿਆਦਾ ਸੀ ਜਿਸ ਕਰਕੇ ਪੜ੍ਹਾਈ ਵਿਚ ਮਨ ਘੱਟ ਹੀ ਲਾਇਆ। ਉਹ ਸਾਧਾਰਨ ਵਿਦਿਆਰਥੀਆਂ 'ਚੋਂ ਸੀ, ਪਰ ਭਾਵਕ ਅਤਿ ਦਰਜੇ ਦਾ ਸੀ। ਸੀ.ਬੀ. ਹਾਈ ਸਕੂਲ, ਕੈਂਟ ਤੋਂ ਮੈਟ੍ਰਿਕ ਕੀਤੀ। ਪਿਤਾ ਜੀ ਫਿਰੋਜ਼ਪੁਰ ਬਦਲ ਕੇ ਚਲ ਗਏ ਤੇ ਉਥੇ ਉਹਨਾਂ ਪਾਸ ਆਰ. ਐਸ. ਡੀ. ਕਾਲਜ ਵਿਚ ਸਾਇੰਸ ਗਰੁੱਪ ਲੈ ਕੇ ਪ੍ਰੀ-ਯੂਨੀਵਰਸਿਟੀ ਵਿਚ ਦਾਖਲ ਹੋ ਗਿਆ। ਪਰ ਖਿਲਾੜੀ ਸੀ,ਨਾਲ ਸਾਇੰਸ ਵਿਚ ਦਿਲਚਸਪੀ ਨਾ ਹੋਣ ਕਰਕੇ, ਉਸ ਨੇ ਬਿਨਾਂ ਕੋਈ ਇਮਤਿਹਾਨ ਪਾਸ ਕੀਤਿਉਂ ਕਾਲਜ ਛੱਡ ਦਿੱਤਾ। ਮਾਪਿਆਂ ਦੀ ਖ਼ਾਹਸ਼ ਸਾਇੰਸ ਪੜ੍ਹਾਉਣ ਦੀ ਸੀ, ਪਰ ਗੁਰਮੁਖ ਸਿੰਘ ਆਰਟਸ ਪੜ੍ਹਨਾ ਚਾਹੁੰਦਾ ਸੀ। ਇਸ ਕਾਰਨ ਮਾਪਿਆਂ ਨਾਲ ਉਸਦਾ ਮੱਤ-ਭੇਦ ਹੋ ਗਿਆ।

ਹਾਲਾਤ ਅਜੀਬ ਬਣ ਗਏ। ਉਸ ਨੇ ਆਈ. ਟੀ. ਆਈ ਫਿਰੋਜ਼ਪੁਰ ਵਿਚ ਦਾਖ਼ਲਾ ਲੈ ਕੇ ਸਰਵੇਅਰ ਦਾ ਡਿਪਲੋਮਾ ਕੀਤਾ ਤੇ 6 ਮਈ, 1964 ਨੂੰ ਪਟਿਆਲੇ ਪੀ. ਡਬਲਯੂ. ਡੀ. ਵਿਚ ਨੌਕਰੀ ਕਰ ਲਈ। ਫੀਲਡ ਦੀ ਨੌਕਰੀ ਹੋਣ ਕਰਕੇ ਕਾਫੀ ਔਖੇ ਹੋਣਾ ਪਿਆ, ਮਨ ਵਿਚ ਪੜ੍ਹਨ ਦੀ ਲਾਲਸਾ ਸੀ। ਉਸਨੇ ਸਖ਼ਤ ਮਿਹਨਤ ਕੀਤੀ। 1964 ਵਿਚ ਐਫ. ਏ., 1965 ਵਿਚ ਗਿਆਨੀ, 1966 ਵਿਚ ਬੀ. ਏ., 1969 ਵਿਚ ਐਮ. ਏ. (ਪੰਜਾਬੀ), 1971 ਵਿਚ ਪ੍ਰਭਾਕਰ ਤੇ 1973 ਵਿਚ ਐਮ. ਏ. (ਅੰਗਰੇਜ਼ੀ) ਪਾਸ ਕਰ ਲਈ। ਇਸ ਦੌਰਾਨ ਬਿਜਲੀ ਬੋਰਡ, ਭਾਸ਼ਾ ਵਿਭਾਗ ਤੇ ਪ੍ਰਾਈਵੇਟ ਸਕੂਲਾਂ ਵਿਚ ਵੀ ਸਰਵਿਸ ਕੀਤੀ ਤੇ ਅੱਜ ਕਲ੍ਹ ਬਿਲਕੁਲ ਵਿਹਲਾ ਹੈ।

ਇਸ ਸਮੇਂ ਦੌਰਾਨ ਉਹਨੂੰ ਇਕ ਅਤਿ-ਪਿਆਰੀ ਕੁੜੀ ਨੇ ਹੱਦੋਂ ਵੱਧ ਪਿਆਰਿਆ। ਗੁਰਮੁਖ ਸਿੰਘ ਅਨੁਸਾਰ "ਇਨਾਂ ਪੜ੍ਹਨ ਪਿਛੇ ਪ੍ਰੇਰਨਾਂ-ਸਰੋਤ ਉਹ ਸੀ। ਮੈਂ ਉਹਦੀ ਖ਼ਾਤਰ ਦਿਨ ਰਾਤ ਪੜ੍ਹਦਾ ਰਿਹਾ ਹਾਂ।" ਪਰ ਮਾਪਿਆਂ ਦੀ ਜ਼ਿਦ ਤੇ ਅੜੀ ਕਰਕੇ ਉਹ ਉਸਦੇ ਹੱਥੋਂ ਸਦਾ ਲਈ ਖੁਸ ਗਈ। ਇਸ ਗਲ ਦਾ ਉਸਨੂੰ ਅਜੇ ਤੱਕ ਵੀ ਅਫਸੋਸ ਹੈ। ਹੁਣ ਵੀ ਜਦੋਂ ਕਦੇ ਉਹ ਦੁਖ-ਸੁਖ ਵਿਚ ਉਹਨੂੰ ਯਾਦ ਕਰਦਾ ਹੈ, ਤਾਂ ਅੱਖਾਂ ਭਰ ਆਉਂਦੀਆਂ ਹਨ ਤੇ ਦਿਲ 'ਚੋਂ ਇਕ ਆਹ... ਜਿਹੀ ਆਪ ਮੁਹਾਰੇ ਨਿਕਲਦੀ ਹੈ। ਸ਼ਾਇਦ ਇਹ ਉਸਦੀ ਜ਼ਿੰਦਗੀ ਦਾ ਇਕ ਵੱਡਾ ਦੁਖਾਂਤ ਹੈ।

(2)

ਗੁਰਮਤਿ-ਸਾਹਿਤ ਗੁਰਮੁਖ ਸਿੰਘ ਦਾ ਮਨ-ਭਾਉਂਦਾ ਵਿਸ਼ਾ ਹੈ। ਉਹ ਆਪ ਨਿਤਨੇਮੀ ਹੈ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੈ। ਇਸ ਤੋਂ ਪਹਿਲਾਂ ਉਸ ਨੇ **"ਸੁਖਮਨੀ : ਚਿੰਤਨ ਤੇ ਕਲਾ"** ਇਕ ਉਚ ਦਰਜੇ ਦੀ ਪੁਸਤਕ ਲਿਖੀ ਹੈ, ਜਿਸ ਵਿਚ ਸੁਖਮਨੀ ਸਾਹਿਬ ਬਾਰੇ ਵਿਸਥਾਰ ਸਹਿਤ ਵਿਚਾਰ ਕੀਤੀ ਹੈ। ਇਹ ਪੁਸਤਕ "ਅਨੰਦ ਸਾਹਿਬ" ਬਾਰੇ ਹੈ, ਜਿਸ ਵਿਚ 'ਅਨੰਦ ਸਾਹਿਬ' ਦੀ ਉਥਾਨਕਾ, 'ਅਨੰਦ ਦਾ ਸੰਕਲਪ', 'ਨਿਬੰਧਕਾਵਿ' ਤੇ ਕਲਾ ਪੱਖ ਆਦਿ ਬਾਰੇ ਵਿਸਥਾਰ ਸਹਿਤ ਲਿਖਿਆ ਹੈ। ਕੁਝ ਵਿਸ਼ੇਸ਼ ਗੱਲਾਂ ਦੇਖਣ ਯੋਗ ਹਨ। ਉਥਾਨਕਾ ਵਿਚ ਅਨੰਦ ਨਾਲ ਜੋੜੀਆਂ ਕਥਾਵਾਂ ਤੇ ਸਾਖੀਆਂ ਨੂੰ ਬੜੇ ਦਲੀਲਾ-ਭਰਪੂਰ ਢੰਗ ਨਾਲ ਗਲਤ ਸਿੱਧ ਕੀਤਾ ਹੈ। ਅਨੰਦ ਕੀ ਹੈ ? ਇਸ ਬਾਰੇ ਵਿਚਾਰ ਕੀਤੀ ਹੈ ਕਿ ਸੱਚੇ ਅਨੰਦ ਦਾ ਸਰੂਪ ਨਿਸਚਿਤ ਕਰਨ ਦਾ ਸੁਹਣਾ ਯਤਨ ਹੈ। ਉਸਨੇ ਉਦਾਹਰਣਾਂ ਦੇ ਕੇ ਦੱਸਿਆ ਹੈ ਕਿ ਅਨੰਦ ਤੇ ਸੁਖ ਦਾ ਆਤਮਾਂ ਤੇ ਸਰੀਰ ਜਿੰਨਾ ਫਰਕ ਹੈ ਅਤੇ ਇਵੇਂ ਹੀ ਅਨੰਦ ਤੇ ਸੁੱਖ ਦਾ ਆਪਸ-ਵਿਚ ਆਤਮਾਂ ਤੇ ਸਰੀਰ ਵਾਲਾ ਰਿਸ਼ਤਾ ਹੈ। ਅਨੰਦ-ਸਾਹਿਬ ਨੂੰ ਇਕ ਉਤਮ ਨਿਬੰਧ-ਕਾਵਿ ਸਿੱਧ ਕੀਤਾ ਹੈ। ਕਲਾ ਬਾਰੇ ਬੜਾ ਸੁਹਣਾ ਅਧਿਆਇ ਹੈ, ਜਿਸ ਵਿਚ ਬੋਲੀ ਸ਼ੈਲੀ, ਅਲੰਕਾਰ, ਛੰਦ, ਰਾਗ ਅਤੇ ਵਾਤਾਵਰਣ ਆਦਿ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਉਂ ਹੀ ਅਲੋਚਨਾਂ-ਭਾਗ ਵਿਚ ਅਨੰਦ ਦੇ ਵਿਸ਼ੇ ਅਤੇ ਰੂਪ ਬਾਰੇ ਸੁਹਣਾ ਵਿਚਾਰ ਹੋਇਆ ਹੈ।

ਅਨੰਦ ਸਾਹਿਬ ਦਾ ਟੀਕਾ ਵੀ ਕੀਤਾ ਹੈ। ਇਸ ਤੋਂ ਪਹਿਲਾਂ ਬਹੁਤ ਸਾਰੇ ਟੀਕੇ ਮਿਲਦੇ ਹਨ, ਪਰ ਇਸ ਟੀਕੇ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਅਤਿ ਸਰਲ, ਸਾਦੇ ਤੇ ਸਪਸ਼ਟ ਅਰਥ ਠੇਠ ਪੰਜਾਬੀ ਵਿਚ ਕਰਕੇ ਕਮਾਲ ਕਰ ਵਿਖਾਈ ਹੈ। ਭਾਵੇਂ ਅਲੋਚਕਾਂ ਦੀ ਨਜ਼ਰ ਵਿਚ ਸਾਧਾਰਣ ਪੱਧਰ ਦਾ ਟੀਕਾ ਹੋਵੇ ਪਰ ਪਾਠਕਾਂ ਦੀ ਦ੍ਰਿਸ਼ਟੀ ਤੋਂ ਇਹ ਵਧੀਆ ਟੀਕਾ ਆਖਿਆ ਜਾਵੇਗਾ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਉਸ ਨੇ ਆਪਣੀ ਤੀਖਣ ਬੁਧੀ ਤੋਂ ਕਾਫ਼ੀ ਜ਼ਿਆਦਾ ਮਿਹਨਤ ਨਾਲ ਕੰਮ ਲਿਆ ਹੈ।

ਅਖ਼ੀਰ ਵਿਚ ਮੈਂ ਇਹ ਆਸ ਕਰਦਾ ਹਾਂ ਕਿ ਅਨੰਦ-ਸਾਹਿਬ ਬਾਰੇ ਲਿਖੀ ਪੁਸਤਕ ਗੁਰਮਿਤ ਸਾਹਿਤ ਵਿਚ ਇਕ ਨਿੱਗਰ ਵਾਧਾ ਸਾਬਤ ਹੋਵੇਗੀ ਤੇ ਮੈਂ ਇਸ ਪੁਸਤਕ ਦਾ ਸਵਾਗਤ ਕਰਦਿਆਂ ਆਸ ਕਰਦਾ ਹਾਂ ਕਿ ਪਾਠਕ ਤੇ ਵਿਦਵਾਨ-ਅਲੋਚਕ ਇਸ ਸੁਹਣੀ ਤੇ ਸੁਚਜੀ ਕਿਰਤ ਨੂੰ 'ਜੀ-ਆਇਆਂ' ਆਖਣਗੇ।

(ਰਾਮ ਸਿੰਘ ਸੋਹਲ)
ਮਿਤੀ : ਅਕਤੂਬਰ 10, 1973.

ਗੁਰੂ ਗੋਬਿੰਦ ਸਿੰਘ ਭਵਨ
ਪੰਜਾਬੀ ਯੂਨੀਵਰਸਿਟੀ
ਪਟਿਆਲਾ।

# ਆਪਣੀ ਵਲੋਂ ਕੁਝ ਗੱਲਾਂ

**ਜਦੋਂ** ਮਨੁਖ ਸਾਰਿਆਂ ਪਾਸਿਆਂ ਤੋਂ ਹਾਰ ਹੰਭ ਜਾਂਦਾ ਹੈ, ਨਿਰਾਸ਼ ਹੋ ਜਾਂਦਾ ਹੈ, ਸਾਰੇ ਪਾਸੇ ਅੰਧਕਾਰ ਹੀ ਅੰਧਕਾਰ ਨਜ਼ਰੀਂ ਪੈਂਦਾ ਹੈ। ਸਾਰੇ ਸਾਥ ਛੱਡ ਜਾਂਦੇ ਹਨ ਤਾਂ ਇਕੱਲਾ ਘਬਰਾ ਜਾਂਦਾ ਹੈ। ਉਸ ਲਈ ਦੋ ਰਾਹ ਰਹਿ ਜਾਂਦੇ ਹਨ। ਪਹਿਲਾ ਪਰਮਾਤਮਾਂ ਦਾ ਦਰ, ਦੂਜਾ ਮੌਤ ਦਾ ਦਰ। ਇਹ ਮਹਾਨ ਸਚਾਈਆਂ ਹਨ।

ਜੀਵਨ-ਮਾਰਗ ਤੇ ਚਲਦਿਆਂ ਇਹ ਮਾਇਆ ਮਾਨਵ ਨੂੰ ਕੁਰਾਹੇ ਪਾ ਦਿੰਦੀ ਹੈ। ਪਰ ਅਸਲੀਅਤ ਤਾਂ ਅਸਲੀਅਤ ਹੀ ਹੈ। ਜਦੋਂ ਠੋਕਰ ਖਾਕੇ ਸੰਭਲਦਾ ਹੈ ਤਾਂ ਤਲਖ ਹਕੀਕਤਾਂ ਦਾ ਗਿਆਨ ਹੁੰਦਾ ਹੈ। ਉਹ-ਦੋਨੋਂ ਹੱਥ ਜੋੜ ਕੇ ਆਪਣੀ ਸਲਾਮਤੀ ਲਈ ਪਰਮਾਤਮਾਂ ਦੇ ਦਰ ਤੇ ਪੁਕਾਰ ਕਰਦਾ ਹੈ। ਇਹ ਕੁਝ ਸਾਰਿਆਂ ਨਾਲ ਵਾਪਰਦਾ ਹੈ। ਆਪਣੇ ਨਾਲ ਵੀ ਵਾਪਰਿਆ। ਆਤਮਾਂ ਕੁਰਲਾ ਪਈ। ਸਾਰੇ ਸਕੇ-ਸਬੰਧੀ-ਮਿਤ੍ਰ-ਸਨੇਹੀ-ਔਖੇ ਵੇਲੇ ਸਾਥ ਛੱਡ ਗਏ। ਅਸਲ ਵਿਚ ਇਨ੍ਹਾਂ ਸੰਬੰਧਾਂ ਦਾ ਆਧਾਰ ਮਾਇਆ ਹੈ। ਇਕੱਲਾ ਰਹਿ ਕੇ ਮਹਿਸੂਸ ਹੋਇਆ ਕਿ ਹਰ ਮਨੁਖ ਇਕੱਲਾ ਇਸ ਜਗਤ ਵਿਚ ਆਉਂਦਾ ਹੈ ਚਾਰ ਦਿਨ ਇਕੱਲਾ ਰਹਿ ਕੇ ਮਰ ਜਾਂਦਾ ਹੈ। ਮਨ ਨੂੰ ਧੱਕਾ ਵੱਜਾ। ਪਰ "ਇਨਕਾਰ-ਏ-ਹਕੀਕਤ ਸੇ ਹੁਕੀਕਤ ਨਾ ਮਿਟੀ!"

ਮੇਰੀ ਜ਼ਿੰਦਗੀ ਵਿਚ ਇਕ ਵਾਰੀ ਬਹਾਰ ਆਈ। ਉਹਨਾਂ ਦਿਨਾਂ ਵਿਚ ਮੈਂ ਯੂਨੀਵਰਸਿਟੀ ਵਿਚ ਪੜ੍ਹਦਾ ਸਾਂ। ਕੰਵਲ ਮਿਲੀ। ਸਾਰਾ ਤਨ ਮਨ ਖਿੜ ਗਿਆ। ਹਰ ਚੀਜ਼ 'ਚੋਂ ਖੁਸ਼ੀ ਝਲਕਦੀ ਵਿਖਾਈ ਦਿੰਦੀ। ਸਾਰੇ ਪਾਸੇ ਅਜੀਬ ਜਿਹਾ ਖੇੜਾ ਨਜ਼ਰੀ ਆ ਰਿਹਾ ਸੀ। ਪਰ ਮੈਨੂੰ ਇਹ ਯਾਦ ਨਹੀਂ ਸੀ ਕਿ ਮੌਸਮ ਬਦਲ ਜਾਂਦੇ ਹਨ। ਬਹਾਰ ਪਿਛੋਂ ਖਿਜ਼ਾ ਆ ਗਈ। ਵਸਾਇਆ ਸੁਪਨ-ਮਹਿਲ ਢੇ ਢਰੀ ਹੋ ਗਿਆ। ਮੇਰੇ ਪਾਸੋਂ ਉਹ ਸਦਾ ਲਈ ਨਿਖੜ ਗਈ। ਉਹਨੇ ਇਕ ਸੁਹਣਾ ਘਰ ਵਸਾ ਲਿਆ। ਪਰਿਵਾਰ ਵਾਲੀ ਹੋ ਗਈ। ਗ੍ਰਹਿਸਤ ਵਿਚ ਗ੍ਰਸਤ ਹੋ ਗਈ। ਮੈਂ ਬਿਲਕੁਲ ਇਕੱਲਾ ਰਹਿ ਗਿਆ। ਜ਼ਿੰਦਗੀ 'ਚੋਂ ਸਾਰੇ 'ਚ ਰਮ' ਜਾਂਦੇ ਰਹੇ। ਸਭ ਕੁਝ ਹੀ ਤਿਆਗ ਦਿੱਤਾ। ਇਥੇ ਤਾਂਈ ਕਿ ਸਿਨਮਾ ਦੇਖਿਆਂ ਦੋ

ਢਾਈ ਸਾਲ ਹੋ ਚਲੇ ਸਨ। ਜਾਪਿਆ ਮੇਰੇ ਲਈ ਇਹ ਸਭ ਕੁਝ ਬੇਅਰਥ ਹੈ। ਮੈਂ ਬਾਹਰਮੁਖੀ ਸਾਂ। ਅਜਿਹਾ ਧੱਕਾ ਵੱਜਾ... ਅੰਤਰਮੁਖੀ ਹੋ ਗਿਆ।

ਫਿਰ ਅਧਿਆਤਮਕ ਜਗਤ ਵਲ ਆਉਣ ਲਈ ਯਤਨ ਕੀਤੇ। ਸਾਂਈ ਨੇ ਮਿਹਰ ਕੀਤੀ। ਸੁਰਤ ਵਿਚ ਟਿਕਾ ਆਇਆ। ਗੁਰੂ ਨੇ ਬਾਣੀ ਨਾਲ ਜੋੜਿਆ। ਪਾਠ ਕਰਨ ਦਾ ਬਲ ਮਿਲਿਆ। ਜਿਉਂ ਜਿਉਂ ਮੈਂ ਇਸ ਪਾਸੇ ਵਲ ਆਇਆ ਮਨ ਨੂੰ ਇਕ ਅਜੀਬ ਜਿਹੀ ਸ਼ਾਂਤੀ ਮਿਲੀ ਹੈ।

ਅੱਜ ਕਲ੍ਹ ਬੇਰੁਜ਼ਗਾਰੀ ਕਾਰਨ ਮਨ ਉਚਾਟ ਹੈ, ਪਰ ਧੰਨ ਹੈ ਗੁਰੂ ਜਿਸ ਨੇ ਪ੍ਰਸ਼ਾਦੇ-ਪਾਣੀ ਦੀ ਤੋਟ ਨਹੀਂ ਆਉਣ ਦਿਤੀ। ਪਰਮਾਤਮਾਂ ਤਾਂ ਸਰਿਆਂ ਨੂੰ ਰਿਜ਼ਕ ਦਿੰਦਾ ਹੈ। ਇਹ ਗਲ ਸਤਿਗੁਰੂ ਦੀ ਬਾਣੀ ਨੇ ਦ੍ਰਿੜ੍ਹ ਕਰਵਾ ਦਿੱਤੀ।

ਦੇਵ ਨੇਤ ਅੱਜ ਜਦੋਂ ਮੈਂ ਅਨੰਦ ਸਾਹਿਬ ਬਾਰੇ ਪੁਸਤਕ ਸੰਪੂਰਨ ਕੀਤੀ ਹੈ ਤਾਂ 28 ਸਤੰਬਰ ਹੈ। ਅੱਜ ਤੋਂ ਪੰਜ ਵਰ੍ਹੇ ਪਹਿਲਾਂ 28 ਸਤਬੰਰ ਨੂੰ ਕੰਵਲ ਨਾਲ ਮਿਲਾਪ ਹੋਇਆ ਸੀ। ਇਹ ਖ਼ਿਆਲ ਆਉਦਿਆਂ ਮਨ ਭਰ ਆਇਆ। ਸਤਿਗੁਰੂ ਅਗੇ ਅਰਦਾਸ ਕੀਤੀ ਕਿ ਉਹ ਸਦੀਵਕਾਲ ਅਨੰਦ ਵਿਚ ਰਹੇ। ਇਹ ਮੇਰੀ ਜ਼ਿੰਦਗੀ ਦੀ ਅਤਿ-ਪਿਆਰੀ ਘਟਨਾ ਸੀ ਤੇ ਉਸ ਤੋਂ ਨਿਖੜ ਜਾਣਾ ਅਤਿ ਦੁਖਾਂਤਿਕ ਦੁਰਘਟਨਾ। ਇਸ ਉਪ੍ਰੰਤ ਕਈ ਘਟਨਾਵਾਂ ਤੇ ਕਈ ਦੁਰਘਟਨਾਵਾਂ ਵਾਪਰੀਆਂ। ਪਰ ਮੇਰੇ ਤੇ ਕੋਈ ਖਾਸ ਅਸਰ ਨਹੀਂ ਹੋਇਆ। ਇਹ ਮੇਰੀ ਜ਼ਿੰਦਗੀ ਦਾ ਇਕ ਅਜਿਹਾ ਦੁਖਾਂਤ ਹੈ, ਜਿਸ ਦਾ ਅਸਰ ਸਾਰੀ ਉਮਰ ਮੇਰੇ ਮਨ ਤੇ ਰਹੇਗਾ।

ਇਸ ਸਮੇਂ ਪੁਸਤਕ ਲਿਖਣ ਸਮੇਂ ਮੈਂ ਵੇਲੇ ਕੁਵੇਲੇ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ, ਪ੍ਰੋਫੈਸਰ ਕੁਲਵੰਤ ਸਿੰਘ ਗਰੇਵਾਲ, ਭਾਈ ਸਾਹਿਬ ਗੁਰਚਰਨ ਸਿੰਘ ਜੀ ਨਾਲ ਗੁਰਮਤਿ ਸੰਬੰਧੀ ਵਿਚਾਰ ਵਟਾਂਦਰੇ ਕਰਦਾ ਰਿਹਾ। ਇਹਨਾਂ ਪਾਸੋਂ ਬਹੁਤ ਕੁਝ ਹਾਸਿਲ ਕੀਤਾ ਤੇ ਇਹਨਾਂ ਵਿਦਵਾਨ ਮਿਤ੍ਰਾਂ ਦਾ ਰਿਣੀ ਹਾਂ ਜਿਹਨਾਂ ਨੇ ਗੁਰਬਾਣੀ ਬਾਰੇ ਲਿਖਣ ਲਈ ਪ੍ਰੇਰਿਆ ਤੇ ਲੋੜੀਂਦੀ ਮਦਦ ਕੀਤੀ।

ਗੁਰਬਾਣੀ ਅਥਾਹ ਹੈ। ਮੇਰੇ ਵਰਗੇ ਪਾਪੀ ਨੇ ਇਸ ਦੀ ਥਾਹ ਕੀ ਪਾ ਲੈਣੀ ਹੈ ? ਪਰ ਗੁਰਚਰਨੀ ਲੱਗ ਕੇ ਅਰਦਾਸਾਂ ਕਰਕੇ ਜੋ ਕੁਝ ਗੁਰੂ ਨੇ ਸਮਝਾਇਆ ਹੈ, ਲਿਖਿਆ ਹੈ। ਉਹ ਮਿਹਰਬਾਨ ਹੈ। ਦਾਤਾ ਹੈ। ਮੈਂ ਹਰ ਯਤਨ ਕੀਤਾ ਹੈ ਕਿ ਮਨਮਤਿ ਨਾਂ ਆਏ। ਗੁਰਮਤਿ ਅਨੁਸਾਰ ਹੀ ਲਿਖਿਆ ਜਾਵੇ। ਕਿਥੋਂ ਤੱਕ ਸਫ਼ਲ ਹਾਂ—ਪਰਮਾਤਮਾਂ ਜਾਣਦਾ ਹੈ।

ਸਟੀਕ ਕਰਨ ਵੇਲੇ ਮੈਂ ਭਾਈ ਸਾਹਿਬ ਭਾਈ ਵੀਰ ਸਿਘ ਤੇ ਡਾ: ਸਾਹਿਬ ਸਿੰਘ ਦੇ ਟੀਕਿਆਂ ਦੀ ਮਦਦ ਲਈ ਹੈ। ਇਸ ਲਈ ਇਹਨਾਂ ਮਹਾਪੁਰਖਾਂ ਦਾ ਰਿਣੀ ਤੇ ਧੰਨਵਾਦੀ ਹਾਂ। ਕੋਸ਼ਿਸ਼ ਕੀਤੀ ਹੈ ਕਿ ਅਤਿ ਸਾਦੀ ਸ਼ੈਲੀ ਤੇ ਸਪਸ਼ਟ ਸ਼ਬਦਾਂ ਵਿਚ ਟੀਕਾ ਕਰਾਂ।

ਸਾਰੇ ਸੱਜਣਾਂ ਮਿਤ੍ਰਾਂ ਦਾ ਧੰਨਵਾਦੀ ਹਾਂ ਜਿਹਨਾਂ ਨੇ ਇਸ ਪੁਸਤਕ ਨੂੰ ਨੇਪਰੇ ਚਾੜ੍ਹਨ ਵਿਚ ਆਪਣਾ ਯੋਗਦਾਨ ਦਿੱਤਾ।

28 ਸਤੰਬਰ, 1973

114 ਸੇਵਕ ਕਾਲੋਨੀ

ਸੰਤ ਨਗਰ, ਪਟਿਆਲਾ।

ਗੁਰਮੁਖ ਸਿੰਘ

# ਅਨੰਦ ਸਾਹਿਬ

ਦਾ

# ਸਟੀਕ

### ਰਾਮਕਲੀ ਮਹਲਾ ੩ ਅਨੰਦੁ

ਅਨੰਦੁ ਭਇਆ ਮੇਰੀ ਮਾਏ,
ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ,
ਮਨਿ ਵਜੀਆ ਵਧਾਈਆ ॥
ਰਾਗ ਰਤਨ ਪਰਵਾਰ ਪਰੀਆ,
ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ,
ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ,
ਸਤਿਗੁਰੂ ਮੈ ਪਾਇਆ ॥੧॥

ਹੇ ਮੇਰੀ ਮਾਤਾ ਮੈਂ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ । ਜਿਸ ਕਾਰਨ ਮੈਨੂੰ ਅਨੰਦ ਦੀ ਪ੍ਰਾਪਤੀ ਹੋ ਗਈ ਹੈ । ਸਤਿਗੁਰੂ ਸਹਿਜ ਨਾਲ ਹੀ ਮਿਲਿਆ ਹੈ ਜਿਸ ਕਰਕੇ ਮਨ ਵਿਚ ਵਧਾਈਆਂ ਵੱਜੀਆਂ ਹਨ ਭਾਵ ਖੁਸ਼ੀ ਤੇ ਖੇੜਾ ਪ੍ਰਾਪਤ ਹੋਇਆ ਹੈ । ਇਸ ਖੁਸ਼ੀ ਦੀ ਪ੍ਰਾਪਤੀ ਕਾਰਨ ਰਾਗ ਰਤਨ ਆਪਣੇ ਪਰਿਵਾਰਾਂ ਸਮੇਤ ਵਧਾਈਆਂ ਦੇ ਸ਼ਬਦ ਗਾਉਣ ਲਈ ਮੇਰੇ ਗ੍ਰਹਿ ਵਿਖੇ ਹਾਜ਼ਰ ਹੋ ਗਏ ਹਨ । ਤੁਸੀਂ ਜਿਹਨਾਂ ਨੇ ਪਰਮਾਤਮਾ ਨੂੰ ਆਪਣੇ ਮਨ ਵਿਚ ਵਸਾ ਲਿਆ ਹੈ, ਹਰਿ ਜਸ ਕਰਨ ਵਾਲੇ ਸ਼ਬਦਾਂ ਦਾ ਗਾਇਨ ਕਰੋ । ਗੁਰੂ ਸਾਹਿਬ ਆਖਦੇ ਹਨ ਮੈਨੂੰ ਆਨੰਦ ਦੀ ਪ੍ਰਾਪਤੀ ਹੋ ਗਈ ਹੈ ਕਿਉਂਕਿ ਮੈਨੂੰ ਸਤਿਗੁਰੂ ਦੀ ਪ੍ਰਾਪਤੀ ਹੋ ਗਈ ਹੈ ।

ਇਸ ਪਉੜੀ ਵਿਚ ਮਾਏ ਸ਼ਬਦ ਦਾ ਪ੍ਰਯੋਗ ਹੋਇਆ ਹੈ। ਇਸ ਦਾ ਭਾਵ ਮਾਤਾ, ਸੰਤ, ਗੁਰੂ, ਭਗਤ, ਭਾਈ ਆਦਿ ਹੈ। ਸੋ ਆਨੰਦ ਦੀ ਪ੍ਰਾਪਤੀ ਪਰਮਾਤਮਾ ਜਾਂ ਸਚੇ ਗੁਰੂ ਦੀ ਪ੍ਰਾਪਤੀ ਦੀ ਦਸ਼ਾ ਹੈ। ਕਿਉਂਕਿ ਗੁਰਬਾਣੀ ਵਿਚ ਸਤਿਗੁਰੂ ਤੇ ਪਰਮਾਤਮਾ ਇਕ ਹਨ—ਗੁਰੂ ਗੋਬਿੰਦ, ਗੋਬਿੰਦ ਗੁਰੂ ਹੈ ਨਾਨਕ ਭੇਦ ਨ ਭਾਈ—ਸੋ ਇਸ ਤਰ੍ਹਾਂ ਸਚੇ ਅਨੰਦ ਬਾਰੇ ਗੁਰੂ ਜੀ ਨੇ ਦਸਿਆ ਹੈ।

ਏ ਮਨ ਮੇਰਿਆ, ਤੂੰ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ,
ਦੂਖ ਸਭਿ ਵਿਸਾਰਣਾ ॥
ਅੰਗੀਕਾਰ ਓਹੁ ਕਰੇ ਤੇਰਾ,
ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥੁ ਸੁਆਮੀ,
ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕ ਮੰਨ ਮੇਰੇ,
ਸਦਾ ਰਹੁ ਹਰਿ ਨਾਲੇ ॥੨॥

ਏ ਮੇਰੇ ਮਨ ਤੂੰ ਸਦਾ ਵਾਹਿਗੁਰੂ ਦੇ ਨਾਲ ਰਹੁ। ਭਾਵ ਹਰ ਵੇਲੇ ਵਾਹਿਗੁਰੂ ਨੂੰ ਯਾਦ ਕਰ! ਉਸ ਪਰਮਾਤਮਾ ਨਾਲ ਰਹੁ ਕਿਉਂਕਿ ਉਹ ਸਾਰੇ ਦੁਖਾਂ ਨੂੰ ਨਿਵਾਰਨ ਵਾਲਾ ਹੈ। ਉਹ ਤੇਰਾ ਅੰਗੀਕਾਰ ਕਰੇਗਾ ਤੇ ਤੇਰੇ ਸਾਰੇ ਕੰਮ ਸੰਵਾਰ ਦੇਵੇਗਾ ਭਾਵ ਉਸ ਨੂੰ ਸਦਾ ਯਾਦ ਰਖਣ ਨਾਲ ਦੁਨਿਆਵੀ ਕਾਰਜ ਆਪੇ ਹੀ ਹੋਈ ਜਾਣਗੇ। ਉਹ ਸਰਬ-ਸਮਰੱਥ ਹੈ ਉਸ ਪਰਮਾਤਮਾ ਨੂੰ ਮਨੋਂ ਕਿਉਂ ਵਿਸਾਰੀਏ? ਗੁਰੂ ਸਾਹਿਬ ਕਹਿੰਦੇ ਹਨ ਕਿ ਮੇਰੇ ਮਨ ਤੂੰ ਸਦਾ ਵਾਹਿਗੁਰੂ ਦੇ ਅੰਗ ਸੰਗ ਰਹੁ।

ਇਥੇ ਸਿਮਰਨ ਦਾ ਸੰਕਲਪ ਬੜਾ ਸਪਸ਼ਟ ਹੈ ਕਿ ਸਿਮਰਨ ਸਿਰਫ ਰਸਨਾ ਨਾਲ ਨਾਮ ਜਪਣਾ ਹੀ ਨਹੀਂ ਸਗੋਂ ਹਰ ਵੇਲੇ ਪ੍ਰਭੂ ਨੂੰ ਆਪਣੇ ਅੰਗ ਸੰਗ ਸਮਝਣਾ ਹੈ। ਇਹ ਸਚਾ ਸਿਮਰਨ ਹੈ। ਇਉਂ ਕਰਨ ਨਾਲ ਸਾਰੇ ਕਾਰਜ ਆਪੇ ਹੀ ਹੋ ਜਾਂਦੇ ਹਨ।

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥
ਘਰਿ ਤ ਤੇਰੈ ਸਭੁ ਕਿਛੁ ਹੈ,
ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ,
ਨਾਮੁ ਮਨਿ ਵਸਾਵਏ ॥
ਨਾਮ ਜਿਨਕੈ ਮਨਿ ਵਸਿਆ,
ਵਾਜੇ ਸਬਦ ਘਨੇਰੇ ॥
ਕਹੈ ਨਾਨਕ ਸਚੇ ਸਾਹਿਬਾ,
ਕਿਆ ਨਾਹੀ ਘਰਿ ਤੇਰੈ ॥੩॥

ਹੇ ਸਚੇ ਸਾਹਿਬਾ ਭਾਵ ਪਰਮਾਤਮਾ ਜੀ ਤੇਰੇ ਘਰ ਵਿਚ ਕੀ ਕੁਝ ਨਹੀਂ ਹੈ ? ਤੇਰੇ ਘਰ ਵਿਚ ਸਭ ਕੁਝ ਹੈ ਪਰ ਇਹ ਦਾਤਾਂ ਉਸ ਨੂੰ ਪ੍ਰਾਪਤ ਹੁੰਦੀਆਂ ਹਨ ਜਿਸ ਨੂੰ ਪ੍ਰਮਾਤਮਾ ਆਪ ਦਿੰਦਾ ਹੈ। ਪਰਮਾਤਮਾ ਦਾ ਨਾਮ ਜਪਣਾ ਸਿਫ਼ਤ ਸਲਾਹ ਕਰਨੀ ਹੀ ਸਭ ਸੁਖਾਂ ਦੀ ਕੁੰਜੀ ਹੈ। ਪ੍ਰਭੂ ਜੀ ਦਾ ਨਾਮ ਮਨ ਵਿਚ ਵਸਾਣਾ ਚਾਹੀਦਾ ਹੈ। ਜਿਹਨਾਂ ਦੇ ਮਨ ਵਿਚ ਨਾਮ ਨੇ ਨਿਵਾਸ ਕਰ ਲਿਆ ਹੈ ਉਹਨਾਂ ਦੇ ਮਨ ਵਿਚ ਅਨਤ ਅਨਹਦ ਸ਼ਬਦ ਗੂੰਜਦੇ ਹਨ। ਗੁਰੂ ਸਾਹਿਬ ਜੀ ਆਖਦੇ ਹਨ ਕਿ ਸਚੇ ਸਾਹਿਬਾ ਤੇਰੇ ਘਰ ਕਿਹੜੀ ਵਸਤ ਨਹੀਂ ਹੈ ?ਭਾਵ ਤੇਰੇ ਘਰ ਸਭ ਕੁਝ ਹੈ।

ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮ ਆਧਾਰੁ ਮੇਰਾ,
ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸ਼ਾਂਤਿ ਸੁਖ ਮਨ ਆਇ ਵਸਿਆ,
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ,
ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ,
ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥

ਪਰਮਾਤਮਾਂ ਦਾ ਨਾਮ ਮੇਰਾ ਜੀਵਨ-ਆਧਾਰ ਹੈ ॥ ਇਸ ਸਚੇ ਨਾਮ ਅਧਾਰ ਨੇ ਮੇਰੀਆਂ ਬਾਕੀ ਸਾਰੀਆਂ ਭੁੱਖਾਂ ਗਵਾ ਦਿਤੀਆਂ ਹਨ। ਜਦੋਂ ਨਾਮ ਮਨ ਵਿਚ ਆ ਵਸਿਆ ਤਾਂ ਸਾਰੇ ਸੁਖ ਤੇ ਸ਼ਾਂਤੀ ਵੀ ਮਨ ਵਿਚ ਆ ਵਸੇ ਹਨ ਅਤੇ ਜਿਸ ਨੇ ਮੇਰੀਆਂ ਸਾਰੀਆਂ ਇਛਾਵਾਂ ਪੂਰੀਆਂ ਕਰ ਦਿਤੀਆਂ ਹਨ। ਮੈਂ ਆਪਣੇ ਸਤਿਗਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਦੀਆਂ ਇਹ ਵਡਿਆਈਆਂ ਹਨ। ਗੁਰੂ ਸਾਹਿਬ ਜੀ ਆਖਦੇ ਹਨ ਹੇ ਸੰਤ ਜਨਹੁ ਤੁਸੀਂ ਵੀ ਸ਼ਬਦ ਨੂੰ ਪਿਆਰ ਕਰੋ। ਮੇਰਾ ਆਧਾਰ ਤਾਂ ਪਰਮਾਤਮਾ ਦਾ ਨਾਮ ਹੈ।

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ,
ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤਾ,
ਕਾਲੁ ਕੰਟਕੁ ਮਾਰਿਆ ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ,
ਸਿ ਨਾਮਿ ਹਰਿ ਕੈ ਲਾਗੈ ॥

ਕਹੈ ਨਾਨਕੁ ਤਹ ਸੁਖੁ ਹੋਆ,

ਤਿਤ ਘਰਿ ਅਨਹਦ ਵਾਜੇ ॥੫॥

ਉਸ ਸੁਭਾਗੇ ਘਰ ਵਿਚ ਪੰਚ-ਸ਼ਬਦ ਵਜਦੇ ਹਨ। ਉਸ ਸੁਭਾਗੇ ਘਰ ਵਿਚ ਜਿਸ ਵਿਚ ਤੂੰ ਕਲਾ ਧਾਰਨ ਕੀਤੀ ਹੈ। ਉਸ ਘਰ ਦੇ ਪੰਜ ਚੋਰਾਂ, ਭਾਵ ਵਿਕਾਰ ਕਾਮ ਕ੍ਰੋਧ, ਲੋਭ, ਮੋਹ, ਅਹੰਕਾਰ, ਨੂੰ ਘਰ ਵਾਲੇ ਦੇ ਅਧੀਨ ਕਰ ਦਿਤਾ ਹੈ ਤੇ ਉਸ ਦੇ ਵੈਰੀ ਕਾਲ ਨੂੰ ਵੀ ਮਾਰ ਦਿਤਾ ਹੈ। ਪਰ ਪਰਮਾਤਮਾ ਦੇ ਨਾਮ ਨਾਲ ਸਿਰਫ ਉਹੀ ਲਗੇ ਹੋਏ ਹਨ ਜਿਹਨਾਂ ਦੇ ਕਰਮਾਂ ਵਿਚ ਪਰਮਾਤਮਾ ਨੇ ਪਹਿਲਾਂ ਲਿਖਿਆ ਹੋਇਆ ਹੈ। ਜਿਹੜੇ ਨਾਮ ਜਪਦੇ ਹਨ ਉਹਨਾਂ ਦੇ ਘਰ, ਗੁਰੂ ਸਾਹਿਬ ਜੀ ਆਖਦੇ ਹਨ, ਅਨਹਦ ਨਾਦ ਦੀਆਂ ਗੂੰਜਾਂ ਪੈਂਦੀਆਂ ਹਨ।

ਭਾਵ ਜਦੋਂ ਪਰਮਾਤਮਾ ਦੀ ਮਿਹਰ ਨਾਲ ਪ੍ਰਾਣੀ ਨਾਮ ਜਪਣ ਲਗ ਪੈਂਦਾ ਹੈ ਤਾਂ ਉਹਦੇ ਮਨ ਵਿਚ ਵਿਸਮਾਦ, ਖੇੜਾ ਤੇ ਅਨੰਦ ਛਾ ਜਾਂਦਾ ਹੈ ਦਸਮ ਦੁਆਰ ਖੁਲ੍ਹ ਜਾਂਦਾ ਹੈ। ਉਹਦੇ ਮਨ ਵਿਚ ਹਮੇਸ਼ਾ ਹੀ ਅਨਹਦ ਨਾਦ ਗੂੰਜਦਾ ਰਹਿੰਦਾ ਹੈ।

ਸਾਚੀ ਲਿਵੈ ਬਿਨ ਦੇਹ ਨਿਮਾਣੀ ॥

ਦੇਹ ਨਿਮਾਣੀ ਲਿਵੈ ਬਾਝਹੁ,

ਕਿਆ ਕਰੇ ਵੇਚਾਰੀਆ ॥

ਤੁਧੁ ਬਾਝੁ ਸਮਰਥੁ ਕੋਇ ਨਾਹਿ,

ਕ੍ਰਿਪਾ ਕਰਿ ਬਨਵਾਰੀਆ ॥

ਏਸ ਨਉ ਹੋਰ ਥਾਉ ਨਾਂਹੀ,

ਸਬਦਿ ਲਾਗਿ ਸਵਾਰੀਆ ॥

ਕਹੈ ਨਾਨਕੁ ਲਿਵੈ ਬਾਝਹੁ,

ਕਿਆ ਕਰੇ ਵੇਚਾਰੀਆਂ ॥੬॥

ਸਾਚੀ ਲਿਵ ਬਿਨਾ ਇਹ ਦੇਹ ਨਿਮਾਣੀ ਹੈ। ਦੇਹ ਨਿਮਾਣੀ ਹੈ ਲਿਵ ਬਿਨ੍ਹਾ। ਇਸ ਕਰਕੇ ਇਹ ਕੁਝ ਕਰਨ ਦੇ ਵੀ ਸਮਰਥ ਨਹੀਂ। ਹੇ ਕਿਰਪਾਨਿਧ ਬਨਵਾਰੀ ਇਸ ਤੇ ਕਿਰਪਾ ਕਰ। ਤੇਰੇ ਬਿਨਾਂ ਹੋਰ ਕੋਈ ਸਮਰਥ ਨਹੀਂ ਹੈ। ਇਸ ਦਾ ਹੋਰ ਕੋਈ ਟਿਕਾਣਾ ਨਹੀਂ ਹੈ ਇਹ ਤਾਂ ਬਸ ਸ਼ਬਦ ਵਿਚ ਲਗਾਕੇ ਹੀ ਸਵਾਰੀ ਜਾ ਸਕਦੀ ਹੈ। ਗੁਰੂ ਸਾਹਿਬ ਆਖਦੇ ਹਨ ਕਿ ਇਹ ਲਿਵ ਬਾਝਹੁ ਵਿਚਾਰੀ ਕੀ ਕਰ ਸਕਦੀ ਹੈ।

ਗੁਰੂ ਸਾਹਿਬ ਨੇ ਇਸ ਪਉੜੀ ਵਿਚ ਦਸਿਆ ਹੈ ਕਿ ਉਹ ਦੇਹ ਸਫਲ ਹੈ ਜੋ ਸ਼ਬਦ ਜਾਂ ਨਾਮ ਵਿਚ ਆਪਣੀ ਸੁਰਤ ਟਿਕਾਉਂਦੀ ਹੈ। ਜਦੋਂ ਪ੍ਰਾਣੀ ਨਾਮ ਜਪਦਾ ਹੈ ਅਭਿਆਸ ਕਰਦਾ ਹੈ ਤਾਂ ਉਸ ਦੀ ਦੇਹ ਵੀ ਸਫਲ ਹੋ ਜਾਂਦੀ ਹੈ। "ਸਫ਼ਲ ਦੇਹ ਨਾਨਕ ਹਰਿ ਹਰਿ ਨਾਮ ਲਏ।" ਜੇ ਕਰ ਪ੍ਰਾਣੀ ਨਾਮ ਨਹੀਂ ਜਪਦਾ ਤਾਂ ਉਹ ਆਪਣਾ ਜਨਮ ਬੇਅਰਥ ਗਵਾਈ ਜਾਂਦਾ ਹੈ।

ਆਨੰਦੁ ਆਨੰਦੁ ਸਭ ਕੋ ਕਹੈ,
ਆਨੰਦੁ ਗੁਰ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ,
ਕ੍ਰਿਪਾ ਕਰੇ ਪਿਆਰਿਆ ॥
ਕਰ ਕਿਰਪਾ ਕਿਲ ਵਿਖ ਕਟੇ,
ਗਿਆਨ ਅੰਜਨ ਸਾਰਿਆ ॥
ਅੰਦਰਹੁ ਜਿਨ ਕਾ ਮੋਹ ਤੁਟਾ,
ਤਿਨਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕ ਇਹ ਅਨੰਦੁ ਹੈ,
ਆਨੰਦੁ ਗੁਰ ਤੇ ਜਾਣਿਆ ॥੭॥

'ਅਨੰਦ' 'ਅਨੰਦ' ਤਾਂ ਸਾਰੇ ਆਖਦੇ ਹਨ ਪਰ ਸਚੇ ਅਨੰਦ ਦੀ ਸੋਝੀ ਤਾਂ ਗੁਰੂ ਹੀ ਦਿੰਦਾ ਹੈ। ਪਿਆਰੇ ਸਿਖੋ ਜਿਸ ਤੇ ਗੁਰੂ ਮਿਹਰ ਕਰਦਾ ਹੈ ਸਦੀਵੀ ਅਨੰਦ ਨੂੰ ਉਹੀ ਜਾਣਦਾ ਹੈ। ਗੁਰੂ ਆਪਣੀ ਕਿਰਪਾ ਨਾਲ ਪਹਿਲਾਂ ਪਾਪਾਂ ਦਾ ਨਾਸ ਕਰਦਾ ਹੈ ਫਿਰ ਗਿਆਨ-ਅੰਜਨ ਦਿੰਦਾ ਹੈ। ਜਿਹਨਾਂ ਦਾ ਅੰਦਰੋਂ ਮੋਹ ਟੁਟ ਗਿਆ ਹੈ ਉਹਨਾਂ ਦਾ ਸ਼ਬਦ ਸਚੇ ਵਾਹਿਗੁਰੂ ਨੇ ਆਪ ਸਵਾਰ ਦਿਤਾ ਹੈ। ਗੁਰੂ ਸਾਹਿਬ ਆਖਦੇ ਹਨ ਕਿ ਸਚਾ ਅਨੰਦ ਹੈ ਜਿਸ ਦੀ ਸੋਝੀ ਗੁਰੂ ਦਵਾਰਾ ਹੁੰਦੀ ਹੈ।

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ,
ਹੋਰਿ ਕਿਆ ਕਰਹਿ ਵੇਚਾਰਿਆ ॥
ਇਕਿ ਭਰਮਿ ਭੂਲੇ ਫਿਰਹਿ ਦਹਦਿਸ,
ਇਕਿ ਨਾਮਿ ਲਾਗਿ ਸਵਾਰਿਆ ॥
ਗੁਰ ਪਰਸਾਦੀ ਮਨੁ ਭਇਆ ਨਿਰਮਲ,
ਜਿਨਾ ਭਾਣਾ ਭਾਵਏ ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ,
ਸੋਈ ਜਨੁ ਪਾਵਏ ॥ ੮ ॥

ਹੇ ਪਰਮ ਪਿਤਾ ਪਰਮਾਤਮਾ ਜੀ ਜਿਸ ਨੂੰ ਤੂੰ ਆਪ ਇਹ ਅਨੰਦ ਦੇਵੇਂ ਉਹੀ ਇਸ ਅਨੰਦ ਨੂੰ ਪਾ ਸਕਦਾ ਹੈ। ਉਹੀ ਜਨ ਪਾਉਂਦਾ ਹੈ ਜਿਸ ਨੂੰ ਤੂੰ ਆਪ ਦਿੰਦਾ ਹੈਂ ਹੋਰ ਵਿਚਾਰੇ ਕੀ ਕਰ ਸਕਦੇ ਹਨ ? ਇਹ ਦਸੋ ਦਿਸ਼ਾਵਾਂ ਵਿਚ ਭਟਕਦੇ ਫਿਰਦੇ ਹਨ ਪਰ ਇਹਨਾਂ ਨੂੰ ਤੂੰ ਨਾਮ ਦੀ ਦਾਤ ਦੇ ਕੇ ਆਪਣੇ ਵਲ ਲਾ ਲਿਆ ਹੈ ਤੇ ਉਹਨਾਂ ਨੇ ਆਪਣਾ ਜੀਵਨ ਸਵਾਰ ਲਿਆ ਹੈ। ਗੁਰੂ ਦੀ ਕਿਰਪਾ ਨਾਲ ਉਹਨਾਂ ਦਾ ਮਨ ਨਿਰਮਲ ਹੋ ਗਿਆ ਹੈ ਜਿਹਨਾਂ ਨੇ ਤੇਰੇ ਭਾਣੇ ਨੂੰ ਮਿਠਾ ਕਰਕੇ ਮੰਨ ਲਿਆ ਹੈ। ਗੁਰੂ ਸਾਹਿਬ ਕਹਿੰਦੇ ਹਨ

ਇਹ ਸਚੇ ਅਨੰਦ ਦੀ ਦਾਤ ਉਹਨੂੰ ਹੀ ਪਰਾਪਤ ਹੋ ਸਕਦੀ ਹੈ ਜਿਹਨਾਂ ਨੂੰ ਤੂੰ ਆਪ ਮਿਹਰ ਕਰਦਾ ਹੈਂ ।

ਆਵਹੁ ਸੰਤੁ ਪਿਆਰਿਹੋ ਅਕਥ ਕੀ ਕਰਹ ਕਹਾਣੀ ॥
ਕਰਹ ਕਹਾਣੀ ਅਕਥ ਕੇਰੀ,
ਕਿਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ,
ਹੁਕਮਿ ਮੰਨਿਐ ਪਾਈਐ ॥
ਹੁਕਮ ਮੰਨਿਹੁ ਗੁਰੂ ਕੇਰਾ,
ਗਾਵਹੁ ਸਚੀ ਬਾਣੀ ॥
ਕਹੈ ਨਾਨਕ ਸੁਣਹੁ ਸੰਤਹੁ,
ਕਥਿਹੁ ਅਕਥ ਕਹਾਣੀ ॥੯॥

ਹੇ ਸੰਤ ਜਨੋ ਆਓ ਉਸ ਅਕਥ ਅਕਾਲ ਪੁਰਖ ਦੀ ਕਥਾ ਕਰੀਏ ! ਉਸ ਅਕਥ ਪਰਮਾਤਮਾ ਦੀ ਕਥਾ ਕਰੀਏ ਤੇ ਪਤਾ ਕਰੀਏ ਉਸ ਨੂੰ ਕਿਵੇਂ ਪਾਈਦਾ ਹੈ ? ਆਪਣਾ ਤਨ ਤਨ ਧਨ ਸਭ ਕੁਝ ਗੁਰੂ ਹਵਾਲੇ ਕਰਕੇ ਵਾਹਿਗੁਰੂ ਦੇ ਭਾਣੇ ਵਿਚ ਰਹਿਕੇ ਉਸ ਨੂੰ ਪ੍ਰਾਪਤ ਕਰ ਸਕੀਦਾ ਹੈ । ਗੁਰੂ ਜੀ ਦਾ ਹੁਕਮ ਮੰਨੋ ਤੇ ਸਚੀ ਬਾਣੀ ਦਾ ਗਾਇਨ ਕਰੋ । ਗੁਰੂ ਜੀ ਆਖਦੇ ਹਨ ਹੇ ਸੰਤ ਜਨੋ ਸੁਣੋ ਕਿਉਂ ਅਕਥ ਦੀ ਕਥਾ ਕਰੀਦੀ ਹੈ ।

ਭਾਵ ਪਰਮਾਤਮਾਂ ਨੂੰ ਪਾਉਣ ਦਾ ਰਾਹ ਗੁਰੂ ਜੀ ਦਸਦੇ ਹਨ ਕਿ ਆਪਣਾ ਤਨ ਮਨ ਧਨ ਸਾਰਾ ਕੁਝ ਗੁਰੂ ਨੂੰ ਸੌਂਪ ਦਿਓ ਵਾਹਿਗੁਰੂ ਦੇ ਭਾਣੇ ਵਿਚ ਰਹੁ । ਗੁਰਬਾਣੀ, ਜੋ ਸਚੀ ਬਾਣੀ ਹੈ, ਦਾ ਗਾਇਨ ਕਰੋ ਕਿਉਂਕਿ ਬਾਣੀ ਵਿਚ ਅਕਥ ਦੀ ਕਥਾ ਹੈ ।

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
ਚਤੁਰਾਈ ਨ ਪਾਇਆ ਕਿਨੈ,
ਤੂ ਸੁਣਿ ਮੰਨ ਮੇਰਿਆ ॥
ਏਹ ਮਾਇਆ ਮੋਹਣੀ,
ਜਿਨਿ ਏਤੁ ਭਰਮਿ ਭੁਲਾਇਆ ॥
ਮਾਇਆ ਤ ਮੋਹਣੀ ਤਿਨੈ ਕੀਤੀ,
ਜਿਨਿ ਠਗਉਲੀ ਪਾਈਆ ॥
ਕੁਰਬਾਣੁ ਕੀਤਾ ਤਿਸੈ ਵਿਟਹੁ,
ਜਿਨਿ ਮੋਹੁ ਮੀਠਾ ਲਾਇਆ ॥
ਕਹੈ ਨਾਨਕ ਮਨ ਚੰਚਲ,
ਚਤੁਰਾਈ ਕਿਨੈ ਨ ਪਾਇਆ ॥੧੦॥

ਏ ਮੇਰੇ ਚੰਚਲ ਮਨਾਂ ਚਤੁਰਾਈ ਨਾਲ ਕਿਸ ਨੇ ਪਰਮਾਤਮਾ ਨੂੰ ਪਾਇਆ ਹੈ ? ਏ ਮੇਰਿਆ ਚੰਚਲ ਮਨਾਂ ਸੁਣ ਚਤੁਰਾਈ ਨਾਲ ਪ੍ਰਭ ਜੀ ਨੂੰ ਕਿਸੇ ਨਹੀਂ ਪਾਇਆ। ਇਹ ਮਾਇਆ ਜਿਸ ਨੇ ਜੀਵਾਂ ਨੂੰ ਮੋਹ ਲਿਆ ਹੈ ਜਿਸ ਕਾਰਨ ਉਹ ਭਰਮ ਵਿਚ ਪੈ ਗਏ ਹਨ। ਪਰ ਮਾਇਆ ਵੀ ਉਸ ਅਕਾਲ ਪੁਰਖ ਦੀ ਪੈਦਾ ਕੀਤੀ ਹੋਈ ਹੈ ਜਿਸ ਨੇ ਇਹ ਠਗਾਉਲੀ ਪਾਈ ਹੈ। ਪਰ ਮੈਂ ਪਰਮਾਤਮਾ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਸਾਨੂੰ ਮਾਇਆ-ਮੋਹ ਮਿੱਠਾ ਕਰਕੇ ਲਾਇਆ ਹੈ। ਗੁਰੂ ਜੀ ਕਹਿੰਦੇ ਹਨ ਏ ਮਨ ਮੇਰਿਆ ਕਿਸੇ ਨੇ ਚਤੁਰਾਈ ਨਾਲ ਪਰਮਾਤਮਾ ਪ੍ਰਾਪਤ ਨਹੀਂ ਕੀਤਾ। "ਚਤੁਰਾਈ ਨ ਚਤਰਭੁਜ ਪਾਈਐ।"

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥
ਏਹੁ ਕੁਟੰਬ ਤੂ ਜਿ ਦੇਖਦਾ,
ਚਲੈ ਨਾਹੀ ਤੇਰੈ ਨਾਲੇ ॥
ਸਾਥਿ ਤੇਰੈ ਚਲੈ ਨਾਹੀ,
ਤਿਸੁ ਨਾਲਿ ਕਿਉ ਚਿਤੁ ਲਾਈਐ ॥
ਐਸਾ ਕੰਮੁ ਮੂਲੇ ਨ ਕੀਚੈ,
ਜਿਤੁ ਅੰਤਿ ਪਛੋਤਾਈਐ ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ,
ਹੋਵੈ ਤੇਰੈ ਨਾਲੇ ॥
ਕਹੈ ਨਾਨਕੁ ਮਨ ਪਿਆਰੇ,
ਤੂ ਸਦਾ ਸਚੁ ਸਮਾਲੇ ॥੧੧॥

ਮੇਰੇ ਪਿਆਰਿਆ ਮਨਾ ਹਮੇਸ਼ਾ ਸਚ ਦੀ ਸੰਭਾਲ ਕਰ। ਇਹ ਕੁਟੰਬ ਇਹ ਪਰਿਵਾਰ ਜੋ ਤੂੰ ਦੇਖਦਾ ਹੈਂ ਇਹ ਤੇਰਾ ਸਾਥ ਨਹੀਂ ਦੇਣਗੇ। ਜਿਹੜਾ ਤੇਰੇ ਸਾਥ ਨਹੀਂ ਨਿਭਣਾ ਉਸ ਨਾਲ ਮਨ ਕਿਉਂ ਜੋੜਿਆ ਹੈ ? ਭਾਵ ਇਸ ਪਰਿਵਾਰ ਨਾਲ ਮੋਹ ਕਾਰਨ ਜੀਵ ਪਰਮਾਤਮਾ ਨਾਲ ਮੋਹ ਨਹੀਂ ਪਾ ਸਕਦਾ। ਪਰ ਪਰਿਵਾਰ ਸਾਥ ਨਹੀਂ ਨਿਭਦਾ। ਕੋਈ ਅਜਿਹਾ ਕੰਮ ਨ ਕਰੋ ਜਿਸ ਨਾਲ ਅੰਤ ਪਛਤਾਉਣਾ ਪਵੇ। ਸਤਿਗੁਰੂ ਜੀ ਦਾ ਉਪਦੇਸ਼ ਸੁਣੋ ਜੋ ਤੇਰੇ ਸੰਗ ਸਾਥ ਰਹੇਗਾ। ਗੁਰੂ ਸਾਹਿਬ ਜੀ ਆਖਦੇ ਹਨ ਕਿ ਸਚ (ਪਰਮਾਤਮਾਂ) ਦੀ ਸੰਭਾਲ ਕਰ।

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥
ਅੰਤੋ ਨ ਪਾਇਆ ਕਿਨੈ ਤੇਰਾ,
ਆਪਣਾ ਆਪੁ ਤੂ ਜਾਣਹੇ ॥
ਜੀਅ ਜੰਤ ਸਭਿ ਖੇਲੁ ਤੇਰਾ,
ਕਿਆ ਕੋ ਆਖਿ ਵਿਖਾਣਏ ॥

ਆਖਹਿ ਤ ਵੇਖਹਿ ਸਭੁ ਤੂਹੈ,
ਜਿਨਿ ਜਗਤੁ ਉਪਾਇਆ ॥
ਕਹੈ ਨਾਨਕੁ ਤੂ ਸਦਾ ਅਗੰਮ ਹੈ,
ਤੇਰਾ ਅੰਤੁ ਨ ਪਾਇਆ ॥੧੨॥

ਹੇ ਅਗੰਮ ਅਗੋਚਰ ਪਰਮਾਤਮਾ ਜੀ ਤੇਰਾ ਅੰਤ ਨਹੀਂ ਪਾਇਆ। ਤੇਰਾ ਅੰਤ ਕਿਸੇ ਨਹੀਂ ਪਾਇਆ। ਆਪਣੇ ਆਪ ਬਾਰੇ ਤੂੰ ਆਪ ਹੀ ਜਾਣਦਾ ਹੈਂ। ਇਹ ਜੀਅ ਜੰਤ ਸਭ ਤੇਰਾ ਇਕ ਖੇਲ ਹੈ ਇਸ ਲਈ ਇਹ ਤੇਰੇ ਬਾਰੇ ਕੀ ਆਖ ਸਕਦੇ ਹਨ ? ਤੂੰ ਜਿਸ ਨੇ ਇਹ ਜੀਵ ਪੈਦਾ ਕੀਤੇ ਹਨ, ਸਾਰਿਆਂ ਨੂੰ ਦੇਖਦਾ ਹੈਂ ਤੇ ਆਪ ਬੋਲਦਾ ਹੈ। ਗੁਰੂ ਸਾਹਿਬ ਜੀ ਆਖਦੇ ਹਨ ਕਿ ਅਗੰਮ ਅਗੋਚਰ ਵਾਹਿਗੁਰੂ ਦਾ ਕਿਸੇ ਨੇ ਅੰਤ ਨਹੀਂ ਪਾਇਆ।

ਭਾਵ ਪਰਮਾਤਮਾ ਇੰਦ੍ਰੀਆਂ ਦੀ ਪਹੁੰਚ ਤੋਂ ਬਾਹਰ ਹੈ ਅਤੇ ਉਹ ਆਪ ਕਰਨ ਕਰਾਵਣਹਾਰ ਹੈ ਇਸ ਲਈ ਜੀਵ ਉਸ ਦਾ ਅੰਤ ਨਹੀਂ ਪਾ ਸਕਦਾ।

ਸੁਰ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ,
ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕਿਰਪਾ ਕੀਨੀ,
ਸੱਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ,
ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ,
ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸਨੋ ਆਪਿ ਤੁਠਾ,
ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

ਦੇਵਤੇ, ਮਨੁਖ, ਰਿਸ਼ੀ ਤੇ ਦਾਸ ਸਾਰੇ ਅੰਮ੍ਰਿਤ ਖੋਜਦੇ ਹਨ ਤੇ ਉਹ ਅੰਮ੍ਰਿਤ ਗੁਰੂ ਤੋਂ ਪ੍ਰਾਪਤ ਹੋਇਆ ਹੈ। ਗੁਰੂ ਨੇ ਸਾਡੇ ਤੇ ਮਿਹਰ ਕੀਤੀ ਹੈ ਜਿਸ ਕਾਰਨ ਸਾਡੇ ਮਨ ਵਿਚ ਸਚਾ ਨਾਮ ਵਸ ਗਿਆ ਹੈ ਜਿਸ ਕਰਕੇ ਅੰਮ੍ਰਿਤ ਮਿਲ ਗਿਆ ਹੈ। ਇਹ ਜੀਵ ਜੰਤ ਤੁਸਾਂ ਆਪ ਪੈਦਾ ਕੀਤੇ ਹਨ, ਇਹਨਾਂ ਵਿਚੋਂ ਇਕ ਵੇਖਣ ਤੇ ਇਕ ਪਰਸਣ ਭਾਵ ਸਤਿਸੰਗ ਕਰਨ ਲਈ ਆਏ ਹਨ। ਜਿਹਨਾਂ ਨੂੰ ਸਤਿਗੁਰੂ ਦਾ ਉਪਦੇਸ਼ ਚੰਗਾ ਲਗਾ ਹੈ। ਉਹਨਾਂ ਦਾ ਲੋਭ ਮੋਹ ਅਹੰਕਾਰ ਦੂਰ ਹੋ ਗਿਆ ਹੈ। ਗੁਰੂ ਸਾਹਿਬ ਜੀ ਆਖਦੇ ਹਨ ਕਿ ਜਿਸ ਤੇ ਪਰਮਾਤਮਾ ਤੁਠਾ ਹੈ ਉਹਨਾਂ ਨੇ ਗੁਰੂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਲਈ ਹੈ ॥

ਭਾਵ ਇਹ ਕਿ ਪਰਮਾਤਮਾ ਦੇ ਨਾਮ ਦੀ ਦਾਤ ਜੋ ਅੰਮ੍ਰਿਤ ਵਰਗੀ ਮਿਠੀ ਹੈ ਤੇ ਨਾਮ ਹੀ ਅੰਮ੍ਰਿਤ ਹੈ, ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਜਿਹਨਾਂ ਨੂੰ ਇਹ ਮਹਾਨ ਦਾਤ ਮਿਲ ਗਈ ਉਹ ਜਨਮ ਮਰਨ ਦੇ ਗੇੜ 'ਚੋਂ ਨਿਕਲ ਗਏ ਹਨ।

ਭਗਤਾ ਕੀ ਚਾਲ ਨਿਰਾਲੀ ॥
ਚਾਲ ਨਿਰਾਲੀ ਭਗਤਾਹ ਕੇਰੀ,
ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰ ਤਜਿ,
ਤ੍ਰਿਸ਼ਨਾ ਬਹੁਤੁ ਨਾਹੀਂ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ,
ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪਿ ਤਜਿਆ,
ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ,
ਜੁਗਹੁ ਜੁਗੁ ਨਿਰਾਲੀ ॥੧੪॥

ਭਗਤਾਂ ਦੀ ਚਾਲ ਦੁਨਿਆਂਵੀ ਬੰਦਿਆਂ ਨਾਲੋਂ ਵਖਰੀ ਹੁੰਦੀ ਹੈ। ਭਗਤਾਂ ਦੀ ਚਾਲ ਨਿਰਾਲੀ ਇਸ ਲਈ ਹੁੰਦੀ ਹੈ ਕਿਉਂਕਿ ਉਹ ਬਿਖਮ ਭਾਵ ਕਠਿਨ ਮਾਰਗ ਤੇ ਚਲਦੇ ਹਨ। ਇਹ ਲਬ-ਲੋਭ ਅਹੰਕਾਰ ਆਦਿ ਦਾ ਤਿਆਗ ਕਰਕੇ ਚੁੱਪ ਚਾਪ ਜੀਵਨ ਮਾਰਗ ਤੇ ਤੁਰਦੇ ਹਨ। ਉਹ ਖੰਡੇ ਦੀ ਧਾਰ ਤੋਂ ਤਿਖੇ ਤੇ ਵਾਲੋਂ ਬਰੀਕ ਮਾਰਗ ਤੇ ਚਲਦੇ ਹਨ ਜਿਹਨਾਂ ਨੇ ਗੁਰੂ ਦੀ ਕਿਰਪਾ ਨਾਲ ਆਪਣਾ ਆਪਾ ਤਿਆਗ ਦਿਤਾ ਹੈ ਤੇ ਵਾਸ਼ਨਾ ਨੂੰ ਹਰੀ ਵਿਚ ਸਮਾ ਲਿਆ ਹੈ, ਉਹਨਾਂ ਭਗਤਾਂ ਦੀ ਚਾਲ, ਗੁਰੂ ਸਾਹਿਬ ਜੀ ਆਖਦੇ ਹਨ, ਹਰ ਯੁਗ ਵਿਚ ਨਿਰਾਲੀ ਰਹੀ ਹੈ।

ਜਿਉ ਤੂ ਚਲਾਇਹਿ ਤਿਵ ਚਲਾ ਸੁਆਮੀ,
ਹੋਰ ਕਿਆ ਜਾਣਾ ਗੁਣ ਤੇਰੇ ॥
ਜਿਵ ਤੂ ਚਲਾਇਹਿ ਤਿਵੈ ਚਲਹ,
ਜਿਨਾ ਮਾਰਗਿ ਪਾਵਹੇ ॥
ਕਰਿ ਕਿਰਪਾ ਜਿਨ ਨਾਮਿ ਲਾਇਹਿ,
ਸਿ ਹਰਿ ਹਰਿ ਸਦਾ ਧਿਆਵਹੇ ॥
ਜਿਸਨੋ ਕਥਾ ਸੁਣਾਇਹਿ ਆਪਣੀ,
ਸਿ ਗੁਰਦਵਾਰੈ ਸੁਖ ਪਾਵਹੇ ॥
ਕਹੈ ਨਾਨਕ ਸਚੇ ਸਾਹਿਬ,
ਜਿਉ ਭਾਵੈ ਤਿਵੈ ਚਲਾਵਹੇ ॥੧੫॥

ਹੇ ਸੁਆਮੀ, ਹੇ ਪਰਮਾਤਮਾ ਜਿਵੇਂ ਤੂੰ ਚਲਾਉਂਦਾ ਹੈਂ ਤਿਵੇਂ ਅਸੀਂ ਚਲਦੇ ਹਾਂ। ਹੋਰ ਅਸੀਂ ਤੇਰੇ ਅਣਗਿਣਤ ਗੁਣਾਂ ਨੂੰ ਕੀ ਜਾਣ ਸਕਦੇ ਹਾਂ ? ਭਾਵ ਤੂੰ ਗੁਣਨਿਧ ਹੈ। ਜਿਹਨਾਂ ਨੂੰ ਤੂੰ ਮਾਰਗ ਪਾ ਦਿੰਦਾ ਹੈਂ ਉਹ ਤੇਰੇ ਹੁਕਮ ਅਨੁਸਾਰ ਚਲੀ ਜਾਂਦੇ ਹਨ। ਆਪਣੀ ਕਿਰਪਾ ਨਾਲ ਜਿਹਨਾਂ ਨੂੰ ਨਾਮ ਨਾਲ ਜੋੜਿਆ ਹੋਇਆ ਹੈ ਉਹ ਨਾਮ-ਰੰਗ ਵਿਚ ਰਤੇ ਰਹਿੰਦੇ ਹਨ। ਹਰ ਵੇਲੇ ਨਾਮ ਜਪਦੇ ਹਨ। ਜਿਹਨਾਂ ਨੂੰ ਤੂੰ ਆਪਣੀ ਅਕਥ ਕਥਾ ਸੁਣਾਉਂਦਾ ਹੈ ਉਹ ਗੁਰੂਦਵਾਰੇ ਸੁੱਖ ਪ੍ਰਾਪਤ ਕਰਦੇ ਹਨ। ਗੁਰੂ ਸਾਹਿਬ ਆਖਦੇ ਹਨ ਜਿਵੇਂ ਤੈਨੂੰ ਭਾਉਂਦਾ ਹੈ ਤੂੰ ਜੀਵਾਂ ਨੂੰ ਤੋਰਦਾ ਹੈਂ।

ਏਹੁ ਸੋਹਿਲਾ ਸਬਦੁ ਸੁਹਾਵਾ ॥
ਸਬਦੋ ਸੁਹਾਵਾ ਸਦਾ ਸੋਹਿਲਾ,
ਸਤਿਗੁਰੂ ਸੁਣਾਇਆ ॥
ਏਹੁ ਤਿਨ ਕੈ ਮੰਨ ਵਸਿਆ,
ਜਿਨ ਧੁਰਹੁ ਲਿਖਿਆ ਆਇਆ ॥
ਇਕਿ ਫਿਰਹਿ ਘਨੇਰੇ ਕਰਹਿ ਗਲਾ,
ਗਲੀ ਕਿਨੈ ਨ ਪਾਇਆ ॥
ਕਹੈ ਨਾਨਕ ਸਬਦੁ ਸੋਹਿਲਾ,
ਸਤਿਗੁਰੂ ਸੁਣਾਇਆ ॥੧੬॥

ਇਹ ਸ਼ਬਦ ਸੋਹਿਲਾ (ਸ਼ਬਦ ਰੂਪੀ ਮੰਗਲ ਗੀਤ) ਬੜਾ ਹੀ ਸੁਹਾਵਾ ਹੈ। ਇਹ ਸ਼ਬਦੋ ਸੁਹਾਵਾ ਸੋਹਿਲਾ ਸਦਾ ਸਤਿਗੁਰੂ ਜੀ ਨੇ ਸੁਣਾਇਆ ਹੈ। ਇਹ ਉਹਨਾਂ ਦੇ ਮਨ ਵਿਚ ਵਸ ਗਿਆ ਹੈ ਜਿਹਨਾਂ ਦੇ ਕਰਮਾਂ ਵਿਚ ਧੁਰੋਂ ਲਿਖਿਆ ਹੋਇਆ ਸੀ। ਕਈ ਅਜਿਹੇ ਤੁਰੇ ਫਿਰਦੇ ਹਨ ਤੇ ਗਲਾਂ ਮਾਰਦੇ ਹਨ ਪਰ ਗਲਾਂ ਨਾਲ ਵੀ ਕੁਝ ਪ੍ਰਾਪਤ ਨਹੀਂ ਹੁੰਦਾ। ਗੁਰੂ ਸਾਹਿਬ ਕਹਿੰਦੇ ਹਨ ਕਿ ਇਹ ਸ਼ਬਦੋ ਸੁਹਾਵਾ ਸੋਹਿਲਾ ਤਾਂ ਸਤਿਗੁਰੂ ਜੀ ਨੇ ਸੁਣਾਇਆ ਹੈ।

ਪਵਿਤੁ ਹੋਏ ਸੇ ਜਨਾ,
ਜਿਨੀ ਹਰਿ ਧਿਆਇਆ ॥
ਹਰਿ ਧਿਆਇਆ ਪਵਿਤੁ ਹੋਏ,
ਗੁਰਮੁਖਿ ਜਿਨੀ ਧਿਆਇਆ ॥
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ,
ਸਿਉ ਪਵਿਤੁ ਸੰਗਤਿ ਸਬਾਈਆ ॥
ਕਹਦੇ ਪਵਿਤੁ ਸੁਣਦੇ ਪਵਿਤੁ,
ਸੇ ਪਵਿਤੁ ਜਿਨੀ ਮੰਨਿ ਵਸਾਇਆ ॥

ਕਹੈ ਨਾਨਕੁ ਸੇ ਪਵਿਤੁ ਜਿਨੀ,

ਗੁਰਮੁਖਿ ਹਰਿ ਹਰਿ ਧਿਆਇਆ ॥ ੧੭ ॥

ਜਿਹਨਾਂ ਨੇ ਪਰਮਾਤਮਾਂ ਦਾ ਨਾਮ ਸਿਮਰਿਆ ਹੈ ਉਹ ਪਵਿਤ੍ਰ ਹੋ ਗਏ ਹਨ। ਜਿਹਨਾਂ ਨੇ ਪਰਮਾਤਮਾਂ ਨੂੰ ਗੁਰਮੁਖ ਬਣ ਕੇ ਧਿਆਇਆ ਹੈ ਉਹ ਪਵਿਤ੍ਰ ਹੋ ਗਏ ਹਨ। ਉਸ ਦੇ ਮਾਤਾ ਪਿਤਾ ਪਰਿਵਾਰ ਤੇ ਸਾਰੀ ਸੰਗਤ ਪਵਿਤ੍ਰ ਹੋ ਗਈ ਹੈ। ਪਰਮਾਤਮਾਂ ਦਾ ਨਾਮ ਕਹਿਣ ਵਾਲੇ ਸੁਣਨ ਵਾਲੇ ਤੇ ਜਿਹਨਾਂ ਨੇ ਮਨ ਵਿਚ ਵਸਾ ਲਿਆ ਹੈ ਪਵਿਤ੍ਰ ਹੋ ਗਏ ਹਨ। ਗੁਰੂ ਸਾਹਿਬ ਜੀ ਆਖਦੇ ਹਨ ਕਿ ਜਿਹਨਾਂ ਨੇ ਗੁਰਮੁਖ ਹੋ ਕੇ ਪਰਮਾਤਮਾਂ ਦਾ ਨਾਮ ਜਪਿਆ ਹੈ ਪਵਿਤ੍ਰ ਹੋਏ ਹਨ। ਗੁਰਮੁਖ ਹੋ ਕੇ ਤੋਂ ਭਾਵ "ਗੁਰੂ ਦੇ ਹੁਕਮ ਤੇ ਭਾਣੇ ਵਿਚ ਰਹਿ ਕੇ" ਹੈ।

ਕਰਮੀ ਸਹਜੁ ਨ ਊਪਜੈ,

ਵਿਣੁ ਸਹਜੈ ਸਹਸਾ ਨ ਜਾਇ ॥

ਨਹ ਜਾਇ ਸਹਸਾ ਕਿਤੈ ਸੰਜਮਿ,

ਰਹੇ ਕਰਮ ਕਮਾਏ ॥

ਸਹਸੈ ਜੀਉ ਮਲੀਣੁ ਹੈ,

ਕਿਤੁ ਸੰਜਮਿ ਧੋਤਾ ਜਾਏ ॥

ਮੰਨੁ ਧੋਵਹੁ ਸਬਦਿ ਲਾਗਹੁ,

ਹਰਿ ਸਿਉ ਰਹਹੁ ਚਿਤੁ ਲਾਇ ॥

ਕਹੈ ਨਾਨਕੁ ਗੁਰ ਪਰਸਾਦੀ ਸਹਜ ਉਪਜੈ,

ਇਹ ਸਹਸਾ ਇਵ ਜਾਇ ॥੧੮॥

ਧਾਰਮਿਕ ਕਰਮ ਕਾਂਡਾਂ ਨਾਲ ਸਹਿਜ ਨਹੀਂ ਉਪਜਦਾ ਤੇ ਸਹਿਜ ਬਿਨਾ ਸ਼ੰਕੇ ਨਹੀਂ ਜਾਂਦੇ। ਕਿਸੇ ਵੀ ਸੰਜਮ ਨਾਲ ਇਹ ਸ਼ੰਕੇ ਨਵਿਰਤ ਨਹੀਂ ਹੁੰਦੇ। ਲੋਕ ਧਾਰਮਿਕ ਕਰਮਕਾਂਡਾਂ ਵਿਚ ਗ੍ਰਸੇ ਹੋਏ ਹਨ। ਸ਼ੰਕਿਆਂ ਨਾਲ ਮਨ ਮੈਲਾ ਹੋ ਗਿਆ ਹੈ? ਇਸ ਮਨ ਦੀ ਮੈਲ ਕਿਵੇਂ ਲੱਥੇ? ਮਨ ਨੂੰ ਸ਼ਬਦ ਨਾਲ ਲਗ ਕੇ ਧੋਵਹੁ ਤੇ ਪਰਮਾਤਮਾਂ ਨਾਲ ਆਪਣਾ ਮਨ ਜੋੜੀ ਰਖੋ। ਗੁਰੂ ਜੀ ਆਖਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਸਹਿਜ ਉਪਜਦਾ ਹੈ ਤੇ ਇਸ ਪ੍ਰਕਾਰ ਇਹ ਸੰਸੇ ਨਵਿਰਤ ਹੁੰਦੇ ਹਨ।

ਜੀਅਹੁ ਮੈਲੇ ਬਾਹਰਹੁ ਨਿਰਮਲ ॥

ਬਾਹਰਹੁ ਨਿਰਮਲ ਜੀਅਹੁ ਤ ਮੈਲੇ,

ਤਿਨੀ ਜਨਮੁ ਜੂਐ ਹਾਰਿਆ ॥

ਏਹ ਤਿਸਨਾ ਵਡਾ ਰੋਗੁ ਲਗਾ,

ਮਰਣੁ ਮਨਹੁ ਵਿਸਾਰਿਆ ॥

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ,
ਫਿਰਹ ਜਿਉ ਬੇਤਾਲਿਆ ॥
ਕਹੈ ਨਾਨਕੁ ਜਿਨ ਸਚੁ ਤਜਿਆ,
ਕੂੜੇ ਲਾਗੇ ਤਿਨੀ ਜਨਮ ਜੂਏ ਹਾਰਿਆ ॥੧੯॥

ਜੋ ਲੋਕ ਮਨ ਦੇ ਮੈਲੇ ਹਨ ਪਰ ਬਾਹਰੋਂ ਭੇਖ ਕਰਕੇ ਨਿਰਮਲ ਹੋਣ ਦਾ ਪਖੰਡ ਰਚਦੇ ਹਨ। ਬਾਹਰੋਂ ਤਾਂ ਨਿਰਮਲ ਹਨ ਤੇ ਅੰਦਰੋਂ ਮੈਲੇ ਹਨ ਉਹਨਾ ਨੇ ਆਪਣਾ ਜੀਵਨ ਜੂਏ ਦੀ ਬਾਜ਼ੀ ਵਿਚ ਹਾਰ ਦਿਤਾ ਹੈ। ਉਹਨਾਂ ਨੂੰ ਤ੍ਰਿਸ਼ਨਾ-ਰੋਗ ਲਗ ਗਿਆ ਹੈ ਅਤੇ ਉਹਨਾਂ ਨੇ ਮੌਤ ਨੂੰ ਮਨੋ ਵਿਸਾਰ ਦਿਤਾ ਹੈ। ਵੇਦਾਂ ਵਿਚ ਉਤਮ ਵਸਤੂ ਪਰਮਾਤਮਾ ਦਾ ਨਾਮ ਹੈ ਉਸ ਨੂੰ ਸੁਣਦਾ ਨਹੀਂ ਸਗੋਂ ਭੂਤਾਂ ਪ੍ਰੇਤਾਂ ਵਾਂਗ ਭਟਕਦਾ ਫਿਰਦਾ ਹੈ। ਗੁਰੂ ਸਾਹਿਬ ਜੀ ਆਖਦੇ ਹਨ ਕਿ ਜਿਹਨਾਂ ਨੇ ਸਚਾ ਨਾਮ ਤਿਆਗ ਦਿਤਾ ਹੈ ਤੇ ਕੂੜੇ ਲਾਲਚ ਲਗ ਗਏ ਹਨ, ਉਹਨਾਂ ਨੇ ਆਪਣਾ ਜਨਮ ਜੂਏ ਦੀ ਬਾਜ਼ੀ ਵਿਚ ਹਾਰ ਦਿਤਾ ਹੈ।

ਜੀਅਹੁ ਨਿਰਮਲ ਬਾਹਰਹੁ ਨਿਰਮਲ ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ,
ਸਤਿਗੁਰੂ ਤੇ ਕਰਣੀ ਕਮਾਣੀ ॥
ਕੂੜ ਕੀ ਸੋਇ ਪਹੁਚੈ ਨਾਹੀਂ,
ਮਨਸਾ ਸਚਿ ਸਮਾਣੀ ॥
ਜਨਮ ਰਤਨ ਜਿਨੀ ਖਟਿਆ,
ਭਲੇ ਸੇ ਵਣਜਾਰੇ ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ,
ਸਦਾ ਰਹਹਿ ਗੁਰ ਨਾਲੇ ॥੨੦॥

ਜਿਹੜੇ ਮਨ ਦੇ ਸਾਫ਼ ਹਨ ਉਹ ਬਾਹਰੋਂ ਵੀ ਨਿਰਮਲ ਹਨ। ਜਿਹੜੇ ਬਾਹਰੋਂ ਨਿਰਮਲ ਹਨ ਤੇ ਅੰਦਰੋਂ ਵੀ ਨਿਰਮਲ ਹਨ ਉਹ ਸਤਿਗੁਰੂ ਤੋਂ ਸਿਖਿਆ ਲੈ ਕੇ ਨਾਮ ਜਪਦੇ ਹਨ। ਉਹਨਾਂ ਨੇ ਆਪਣੀ ਬੁਧੀ ਅਜਿਹੇ ਸੱਚ ਵਿਚ ਸਮਾਈ ਹੈ ਕਿ ਉਥੇ ਹੁਣ ਕੂੜ ਦੀ ਸੋ ਤੱਕ ਨਹੀਂ ਪੁੱਜਦੀ। ਉਹ ਅਜਿਹੇ ਵਣਜਾਰੇ ਹਨ ਜਿਹਨਾਂ ਨੇ ਆਪਣਾ ਜਨਮ-ਰਤਨ ਖੱਟ ਲਿਆ ਹੈ ਭਾਵ ਜੀਵਨ ਜੋ ਰਤਨਾਂ ਨਾਲੋਂ ਮਹਿੰਗਾ ਹੈ ਉਸ ਨੂੰ ਨਾਮ ਜਪਕੇ ਸਫ਼ਲ ਕਰ ਲਿਆ ਹੈ। ਗੁਰੂ ਸਾਹਿਬ ਜੀ ਆਖਦੇ ਹਨ ਜਿਹੜੇ ਸਿਖਾਂ ਦਾ ਮਨ ਨਿਰਮਲ ਹੈ ਉਹ ਹਮੇਸ਼ਾ ਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦੇ ਹਨ।

ਜੇ ਕੋ ਸਿਖੁ ਗੁਰੂ ਸੇਤੀ ਸਨਮੁਖ ਹੋਵੈ ॥
ਹੋਵੈ ਨ ਮਨਮੁਖ ਸਿਖ ਕੋਈ,
ਜੀਅਹੁ ਰਹੈ ਗੁਰ ਨਾਲੇ ॥

ਗੁਰ ਕੇ ਚਰਨ ਹਿਰਦੈ ਧਿਆਏ,
ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੇ ਪਰਣੈ,
ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕ ਸੁਣਹੁ ਸੰਤਹੁ,
ਸੋ ਸਿਖ ਸਨਮੁਖ ਹੋਏ ॥੨੧॥

ਜੇ ਕੋਈ ਸਿਖ ਸਤਿਗੁਰੂ ਦਾ ਆਗਿਆਕਾਰੀ ਰਹਿਣਾ ਚਾਹੇ ਤਾਂ ਉਸ ਨੂੰ ਮਨੋ ਗੁਰੂ ਦੇ ਸੰਗ ਸਾਥ ਰਹਿਣਾ ਚਾਹੀਦਾ ਹੈ। ਗੁਰੂ ਜੀ ਦੇ ਚਰਨ-ਕੰਵਲਾਂ ਨੂੰ ਹਿਰਦੇ ਵਿਚ ਧਿਆਵੇ ਤੇ ਇਹਨਾਂ ਨੂੰ ਆਪਣੇ ਅੰਦਰ ਸੰਭਾਲ ਕੇ ਰਖੇ। ਆਪਣੀ ਹਉਮੈ ਜਾਂ ਅਹੰਕਾਰ ਨੂੰ ਤਿਆਗ ਕੇ ਹਮੇਸ਼ਾ ਗੁਰੂ ਆਸਰੇ ਰਹੇ ਤੇ ਗੁਰੂ ਬਿਨਾਂ ਕਿਸੇ ਹੋਰ ਤੇ ਟੇਕ-ਆਸਰਾ ਨਾ ਰਖੇ ਗੁਰੂ ਸਾਹਿਬ ਜੀ ਦਸਦੇ ਹਨ ਕਿ ਉਹ ਸਿਖ ਸਨਮੁਖ ਹੁੰਦਾ ਹੈ।

ਜੇ ਕੋ ਗੁਰ ਤੇ ਵੇਮੁਖ ਹੋਵੈ,
ਬਿਨੁ ਸਤਿਗੁਰੁ ਮੁਕਿਤ ਨ ਪਾਵੈ ॥
ਪਾਵੈ ਮੁਕਿਤ ਨ ਹੋਰਥੈ ਕੋਈ,
ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮ ਆਵੈ,
ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ,
ਸਤਿਗੁਰ ਸਬਦੁ ਸੁਣਾਏ ॥
ਕਹੈ ਨਾਨਕ ਵੀਚਾਰਿ ਦੇਖਹੁ,
ਵਿਣੁ ਸਤਿਗੁਰੁ ਮੁਕਤਿ ਨ ਪਾਏ ॥੨੨॥

ਜੇ ਕੋਈ ਮਨੁਖ ਸਤਿਗੁਰੂ ਤੋਂ ਮੂੰਹ ਫੇਰ ਲਏ ਤਾਂ ਉਹ ਸਤਿਗੁਰੂ ਬਿਨਾ ਹੋਰ ਕਿਧਰੇ ਮੁਕਤੀ ਦੀ ਪ੍ਰਾਪਤੀ ਨਹੀਂ ਕਰ ਸਕਦਾ। ਭਾਵੇਂ ਗਿਆਨੀਆਂ ਨੂੰ ਜਾਕੇ ਪੁਛ ਲਉ ਕਿ ਉਸ ਮਨੁਖ ਨੂੰ ਕਿਧਰੇ ਵੀ ਮੁਕਤੀ ਨਹੀਂ ਮਿਲੇਗੀ। ਭਾਵੇਂ ਉਹ ਮਾਨਵ ਕਿੰਨੀਆਂ ਜੂਨਾਂ ਵਿਚ ਭਵ ਲਏ ਉਸ ਦੀ ਮੁਕਤੀ ਗੁਰੂ ਬਿਨਾ ਨਹੀਂ ਹੋ ਸਕਦੀ। ਉਸ ਨੂੰ ਤਾ ਹੀ ਮੁਕਤੀ ਮਿਲੇਗੀ ਜੇ ਉਹ ਸਤਿਗੁਰੂ ਜੀ ਦੇ ਚਰਨ ਪਰਸੇ ਤੇ ਗੁਰੂ ਦਾ ਸ਼ਬਦ ਸੁਣੇ। ਗੁਰੂ ਸਾਹਿਬ ਜੀ ਦਸਦੇ ਹਨ ਕਿ ਸੋਚ ਵੀਚਾਰ ਕਰਕੇ ਦੇਖ ਲਓ ਸਤਿਗੁਰੂ ਬਿਨਾ ਮੁਕਤੀ ਨਹੀਂ ਮਿਲਣੀ।

ਆਵਹੁ ਸਿਖ ਸਤਿਗੁਰੂ ਕੇ ਪਿਆਰਿਓ,
ਗਾਵਹੁ ਸੱਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ,
ਬਾਣੀਆ ਸਿਰਿ ਬਾਣੀ ॥

ਜਿਨ ਕਉ ਨਦਰਿ ਕਰਮੁ ਹੋਵੈ,

ਹਿਰਦੈ ਤਿਨਾ ਸਮਾਣੀ ॥

ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗ,

ਜਪਿਹੁ ਸਾਰਿੰਗ ਪਾਣੀ ॥

ਕਹੈ ਨਾਨਕ ਸਦਾ ਗਾਵਹੁ,

ਏਹ ਸਚੀ ਬਾਣੀ ॥ ੨੩ ॥

ਹੇ ਸਾਹਿਬ ਸਤਿਗੁਰੂ ਜੀ ਦੇ ਪਿਆਰਿਓ ਸਿਖੋ ਆਓ ਸਚੀ ਬਾਣੀ ਗਾਓ। ਬਾਣੀ ਤਾਂ ਗੁਰੂ ਜੀ ਦੀ ਗਾਵੋ ਕਿਉਂਕਿ ਇਹ ਸਾਰੀਆਂ ਬਾਣੀਆਂ ਤੋਂ ਉਤਮ ਬਾਣੀ ਹੈ। ਜਿਹਨਾਂ ਤੇ ਪਰਮਾਤਮਾ ਮਿਹਰ ਕਰਦਾ ਹੈ ਉਹਨਾਂ ਦੇ ਹਿਰਦੇ ਵਿਚ ਇਹ ਬਾਣੀ ਨਿਵਾਸ ਕਰਦੀ ਹੈ ਇਸ ਬਾਣੀ ਨੂੰ ਗਾਉਣ ਨਾਲ ਅੰਮ੍ਰਿਤ ਦੀ ਦਾਤ ਭਾਵ ਨਾਮ-ਸਿਮਰਨ ਦੀ ਦਾਤ ਮਿਲਦੀ ਹੈ। ਹਮੇਸ਼ਾ ਨਾਮ ਰੰਗ ਵਿਚ ਰਹੋ ਤੇ ਉਸ ਸਾਰੰਗ-ਪਾਣੀ ਪਰਮਾਤਮਾ ਨੂੰ ਯਾਦ ਕਰੋ। ਗੁਰੂ ਸਾਹਿਬ ਜੀ ਆਖਦੇ ਹਨ ਹਮੇਸ਼ਾ ਸਚੀ ਬਾਣੀ ਨੂੰ ਗਾਓ।

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥

ਬਾਣੀ ਤ ਕਚੀ ਸਤਿਗੁਰੂ ਬਾਝਹੁ,

ਹੋਰ ਕਚੀ ਬਾਣੀ ॥

ਕਹਦੇ ਕਚੇ ਸੁਣਦੇ ਕਚੇ,

ਕਚੀ ਆਖਿ ਵਿਖਾਣੀ ॥

ਹਰਿ ਹਰਿ ਨਿਤ ਕਰਹਿ ਰਸਨਾ,

ਕਹਿਆ ਕਛੂ ਨ ਜਾਣੀ ॥

ਚਿਤ ਜਿਨ ਕਾ ਹਿਰਿ ਲਇਆ ਮਾਇਆ,

ਬੋਲਨਿ ਪਏ ਰਵਾਣੀ ॥

ਕਹੈ ਨਾਨਕੁ ਸਤਿਗੁਰੂ ਬਾਝਹੁ,

ਹੋਰ ਕਚੀ ਬਾਣੀ ॥੨੪॥

ਸਤਿਗੁਰੂ ਜੀ ਬਾਝੋਂ ਹੋਰ ਬਾਣੀ ਕੱਚੀ ਹੈ। ਸਤਿਗੁਰੂ ਬਿਨਾਂ ਹੋਰ ਬਾਣੀ ਕਚੀ ਹੈ ਭਾਵ ਰਬ ਨਾਲੋਂ ਟੁਟੇ ਹੋਏ ਲੋਕਾਂ ਦੀ ਰਚੀ ਕਵਿਤਾ ਕਚੀ-ਬਾਣੀ ਹੈ। ਉਸ ਨੂੰ ਪੜ੍ਹਨ ਵਾਲੇ ਸੁਣਨ ਵਾਲੇ ਸਭ ਕਚੇ ਹਨ ਕਿਉਂਕਿ ਇਹ ਕਚਿਆਂ ਦੀ ਰਚਨਾ ਹੈ। ਉਹ ਜ਼ਬਾਨੋ ਤਾਂ ਹਰਿ ਹਰਿ ਕਰਦੇ ਹਨ ਪਰ ਜੋ ਕਹਿੰਦੇ ਹਨ ਆਪ ਸਮਝਦੇ ਨਹੀਂ। ਜਿਹਨਾਂ ਨੂੰ ਮਾਇਆ ਨੇ ਜਿਤ ਲਿਆ ਹੈ, ਉਹ ਬਿਨਾਂ ਸਮਝੇ ਬੋਲੀ ਜਾਂਦੇ ਹਨ। ਗੁਰੂ ਸਾਹਿਬ ਜੀ ਆਖਦੇ ਹਨ ਸਤਿਗੁਰੂ ਬਾਝੋਂ ਹੋਰ ਬਾਣੀ ਕਚੀ ਹੈ।

ਗੁਰ ਕਾ ਸਬਦੁ ਰਤੰਨੁ ਹੈ,

ਹੀਰੇ ਜਿਤੁ ਜੜਾਉ ॥

ਸਬਦੁ ਰਤਨੁ ਜਿਤੁ ਮਨੁ ਲਾਗਾ,
ਏਹੁ ਹੋਆ ਸਮਾਉ ॥
ਸਬਦ ਸੇਤੀ ਮਨੁ ਮਿਲਿਆ,
ਸਚੈ ਲਾਇਆ ਭਾਉ ॥
ਆਪੇ ਹੀਰਾ ਰਤਨੁ ਹੈ,
ਆਪੇ ਜਿਸਨੋ ਦੇਇ ਬੁਝਾਇ ॥
ਕਹੈ ਨਾਨਕ ਸਬਦੁ ਰਤੰਨੁ ਹੈ,
ਹੀਰੇ ਜਿਤੁ ਜੜਾਉ ॥੨੫॥

ਗੁਰੂ ਜੀ ਦਾ ਸਬਦ ਰਤਨ ਹੈ ਜਿਸ ਵਿਚ ਹੀਰੇ ਜੜੇ ਹੋਏ ਹਨ : ਇਹ ਸ਼ਬਦ-ਰਤਨ ਜਿਸ ਦੇ ਮਨ ਨੂੰ ਲਗ ਗਿਆ ਹੈ ਉਸ ਦੇ ਮਨ ਵਿਚ ਇਹ ਹੀਰਾ ਸਮਾ ਗਿਆ ਹੈ। ਫਿਰ ਸਬਦ ਨਾਲ ਮਨ ਮਿਲਣ ਉਪ੍ਰੰਤ ਸਚੇ ਵਾਹਿਗੁਰੂ ਆਪ ਪ੍ਰੇਮ ਲਾ ਦਿਤਾ। ਉਹ ਆਪ ਹੀ ਹੀਰਾ ਹੈ ਆਪ ਹੀ ਰਤਨ ਹੈ ਇਸ ਗਲ ਦੀ ਸੋਝੀ ਉਸ ਨੂੰ ਹੁੰਦੀ ਹੈ ਜਿਸ ਨੂੰ ਅਕਾਲ ਪੁਰਖ ਆਪ ਕਰਾਉਂਦਾ ਹੈ। ਗੁਰੂ ਸਾਹਿਬ ਜੀ ਦਸਦੇ ਹਨ ਕਿ ਗੁਰੂ ਦਾ ਸ਼ਬਦ ਰਤਨ ਹੈ ਜਿਸ ਵਿਚ ਹੀਰੇ ਜੜੇ ਹੋਏ ਹਨ।

ਸ਼ਬਦ ਨਾਮ ਹੈ ਤੇ ਰਤਨ ਗਿਆਨ ਹੈ। ਭਾਵ ਨਾਮ ਤੇ ਗਿਆਨ ਦੀ ਆਪਸ ਵਿਚ ਡੂੰਘੀ ਸਾਂਝ ਹੈ।

ਸਿਵ ਸਕਤਿ ਆਪਿ ਉਪਾਇਕੈ,
ਕਰਤਾ ਆਪੇ ਹੁਕਮੁ ਵਰਤਾਏ ॥
ਹੁਕਮੁ ਵਰਤਾਏ ਆਪਿ ਵੇਖੈ,
ਗੁਰਮੁਖਿ ਕਿਸੈ ਬੁਝਾਏ ॥
ਤੋੜੇ ਬੰਧਨੁ ਹੋਵੈ ਮੁਕਤੁ,
ਸਬਦੁ ਮੰਨਿ ਵਸਾਏ ॥
ਗੁਰਮੁਖਿ ਜਿਸਨੋ ਆਪਿ ਕਰੇ ਸੁ ਹੋਵੈ,
ਏਕਸ ਸਿਉ ਲਿਵ ਲਾਏ ॥
ਕਹੈ ਨਾਨਕੁ ਆਪਿ ਕਰਤਾ,
ਆਪੇ ਹੁਕਮ ਬੁਝਾਏ ॥ ੨੬ ॥

ਪਰਮਾਤਮਾ ਨੇ ਆਪ ਸ਼ਿਵ ਸ਼ਕਤੀ ਦਵਾਰਾ ਦੁਨੀਆਂ ਰਚੀ ਹੈ ਤੇ ਆਪ ਆਪਣਾ ਹੁਕਮ ਵਰਤਾਉਂਦਾ ਹੈ, ਆਪ ਹੀ ਇਸ ਦੀ ਸੰਭਾਲ ਕਰਦਾ ਹੈ, ਇਸ ਗਲ ਦੀ ਸੋਝੀ ਗੁਰਮੁਖਾਂ ਨੂੰ ਆਪ ਕਰਵਾਉਂਦਾ ਹੈ। ਗੁਰਮੁਖ ਦੇ ਮਨ ਵਿਚ ਸ਼ਬਦ ਵਸਾ ਕੇ ਉਸ ਦੇ ਸਾਰੇ ਹਉਮੈ ਆਦਿ ਦਾ ਬੰਧਨ ਤੋੜ ਦਿੰਦਾ ਹੈ ਤੇ ਉਹ ਮੁਕਤ ਹੋ ਜਾਂਦਾ ਹੈ। ਗੁਰਮੁਖ ਉਹ ਬਣਦਾ ਹੈ ਜਿਸ ਨੂੰ ਉਹ ਆਪ ਬਣਾਉਂਦਾ ਹੈ, ਉਹ ਗੁਰਮੁਖ ਇਕ ਪਰਮਾਤਮਾ ਨਾਲ ਲਿਵ

ਲਾਉਂਦਾ ਹੈ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਉਹ ਆਪ ਕਰਤਾਰ ਹੈ ਆਪ ਹੀ ਆਪਣੇ ਹੁਕਮ ਦੀ ਸੋਝੀ ਕਰਵਾਉਂਦਾ ਹੈ।

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ,
ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ,
ਤਤੈ ਸਾਰ ਨ ਜਾਣੀ ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ,
ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ,
ਜਿਨ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕੁ ਸੋ ਤਤ ਪਾਏ,
ਜਿਸਨੋ ਅਨਦਿਨੁ ਹਰਿ ਲਿਵ ਲਾਗੈ,
ਜਾਗਤ ਰੈਣ ਵਿਹਾਣੀ ॥੨੭॥

ਹਿੰਦੂ ਧਰਮ ਗ੍ਰੰਥ ਸਿਮ੍ਰਿਤੀਆਂ ਤੇ ਸ਼ਾਸਤ੍ਰ ਪਾਪ ਪੁੰਨਾ ਬਾਰੇ ਵਿਚਾਰ ਕਰਦੇ ਹਨ ਪਰ ਤਤ ਸਰੂਪ ਪਰਮਾਤਮਾ ਦੀ ਸਾਰ ਨਹੀਂ ਜਾਣਦੇ। ਅਸਲ ਵਿਚ ਤੱਤ ਸਰੂਪ ਪ੍ਰਮਾਤਮਾ ਦੀ ਸੋਝੀ ਤਾਂ ਗੁਰੂ ਹੀ ਕਰਵਾ ਸਕਦਾ ਹੈ। ਜਗਤ ਦੇ ਜੀਵ ਤਿੰਨਾਂ ਗੁਣਾਂ ਦੇ ਭਰਮ ਕਰਕੇ ਸੁਤੇ ਪਏ ਹਨ, ਇਉਂ ਸੁਤਿਆਂ ਹੀ ਉਮਰ ਬੀਤੀ ਜਾ ਰਹੀ ਹੈ। ਗੁਰੂ ਦੀ ਮਿਹਰ ਸਦਕਾ ਉਹ ਜੀਵ ਜਾਗਦੇ ਹਨ ਜਿਹਨਾਂ ਦੇ ਮਨ ਵਿਚ ਪਰਮਾਤਮਾ ਦਾ ਨਿਵਾਸ਼ ਹੈ ਤੇ ਅੰਮ੍ਰਿਤ ਬਾਣੀ ਬੋਲਦੇ ਹਨ। ਗੁਰੂ ਸਾਹਿਬ ਜੀ ਆਖਦੇ ਹਨ ਉਹ ਹੀ ਤਤ ਸਰੂਪ ਪਰਮਾਤਮਾ ਨੂੰ ਪਾ ਸਕਦਾ ਹੈ ਜਿਸ ਨੂੰ ਦਿਨ ਰਾਤ ਪਰਮਾਤਮਾ ਦੀ ਲਿਵ ਲਗੀ ਰਹਿੰਦੀ ਹੈ ਤੇ ਨਾਮ-ਸਿਮਰਨ ਵਿਚ ਜਾਗਦੇ ਆਪਣੀ ਉਮਰ ਬਤੀਤ ਕਰਦੇ ਹਨ ਭਾਵ— ਸਹਿਜੇ ਜਾਗੈ ਸਹਿਜੈ ਸੋਵੈ ॥ ਗੁਰਮੁਖਿ ਅਨਦਿਨ ਉਸਤਤ ਹੋਵੈ—ਦੀ ਮਹਾਨ ਦਸ਼ਾ ਵਿਚ ਹਨ ।

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ,
ਸੋ ਕਿਉ ਮਨਹੁ ਵਿਸਾਰੀਐ ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ,
ਜਿ ਅਗਿਨ ਮਹਿ ਆਹਾਰੁ ਪਹੁਚਾਵਏ ॥
ਉਸ ਨੋ ਕਿਹੁ ਪੋਹਿ ਨ ਸਕੀ,
ਜਿਸ ਨਉ ਆਪਣੀ ਲਿਵ ਲਾਵਏ ॥
ਆਪਣੀ ਲਿਵ ਆਪੇ ਲਾਏ,
ਗੁਰਮੁਖਿ ਸਦਾ ਸਮਾਲੀਐ ॥

ਕਹੈ ਨਾਨਕੁ ਏਵਡ ਦਾਤਾ,
ਸੋ ਕਿਉ ਮਨਹੁ ਵਿਸਾਰੀਐ ॥੨੮॥

ਜਦੋਂ ਪਰਮਾਤਮਾ ਮਾਤਾ ਦੇ ਗਰਭ ਵਿਚ ਪਾਲਦਾ ਹੈ ਉਸ ਨੂੰ ਕਿਉਂ ਵਿਸਾਰੀਏ ? ਇੰਨੇ ਮਹਾਨ ਦਾਤੇ ਨੂੰ ਕਿਉਂ ਭੁਲੀਏ ਜੋ ਜਠਰਾ ਅਗਨੀ ਵਿਚ ਭੋਜਨ ਭੇਜਦਾ ਹੈ। ਉਸ ਨੂੰ ਕੋਈ ਮੋਹ ਨਹੀਂ ਸਕਦਾ ਜਿਸ ਨੂੰ ਉਹ ਪਰਮਾਤਮਾ ਆਪਣੀ ਲਿਵ ਲਾ ਦਿੰਦਾ ਹੈ। ਆਪਣੀ ਲਿਵ ਉਹ ਆਪ ਹੀ ਲਾਉਂਦਾ ਹੈ ਇਸ ਲਈ ਗੁਰ-ਉਪਦੇਸ਼ ਗ੍ਰਹਿਣ ਕਰਕੇ ਗੁਰਮੁਖ ਬਣਕੇ ਹਮੇਸ਼ਾ ਉਸ ਨੂੰ ਯਾਦ ਕਰਨਾ ਚਾਹੀਦਾ ਹੈ। ਗੁਰੂ ਸਾਹਿਬ ਜੀ ਕੁਖਦੇ ਹਨ ਕਿ ਇੰਨੇ ਮਹਾਨ ਬਖਸ਼ਿਸ਼ਾਂ ਕਰਨ ਵਾਲੇ ਦਾਤੇ ਨੂੰ ਕਿਉਂ ਭੁਲਾਈਏ ?

ਜੈਸੀ ਅਗਿਨ ਉਦਰ ਮਹਿ,
ਤੈਸੀ ਬਾਹਰਿ ਮਾਇਆ ॥
ਮਾਇਆ ਅਗਿਨ ਸਭ ਇਕੋ ਜਿਹੀ,
ਕਰਤੈ ਖੇਲ ਰਚਾਇਆ ॥
ਜਾ ਤਿਸੁ ਭਾਣਾ ਤਾਂ ਜੰਮਿਆਂ,
ਪਰਵਾਰਿ ਭਲਾ ਭਾਇਆ ॥
ਲਿਵ ਛੁੜਕੀ ਲਗੀ ਤ੍ਰਿਸ਼ਨਾ,
ਮਾਇਆ ਅਮਰੁ ਵਰਤਾਇਆ ॥
ਏਹ ਮਾਇਆ ਜਿਤੁ ਹਰਿ ਵਿਸਰੈ,
ਮੋਹ ਉਪਜੈ ਭਾਉ ਦੂਜਾ ਲਾਇਆ ॥
ਕਹੈ ਨਾਨਕ ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥ ੨੯ ॥

ਜਿਸ ਪ੍ਰਕਾਰ ਦੀ ਪੇਟ ਵਿਚ ਜਠਰਾ ਅਗਨੀ ਹੈ ਉਸ ਪ੍ਰਕਾਰ ਦੀ ਬਾਹਰ ਮਾਇਆ ਹੈ। ਮਾਇਆ ਤੇ ਅਗਨੀ ਇਕੋ ਜਿਹੀ ਹੈ। ਇਕ ਪਰਮਾਤਮਾ ਨੇ ਖੇਲ ਰਚੀ ਹੈ ਜਿਵੇਂ ਮਾਤ ਗਰਭ ਵਿਚ ਜਠਰਾ ਅਗਨੀ ਤੋਂ ਪਰਮਾਤਮਾ ਬਚਾਉਂਦਾ ਹੈ ਉਵੇਂ ਹੀ ਮਾਇਆ ਤੋਂ ਉਹ ਰਖਿਆ ਕਰਦਾ ਹੈ। ਜਦੋਂ ਉਸ ਦਾ ਭਾਣਾ ਹੁੰਦਾ ਹੈ ਤਾਂ ਜੀਵ ਜਨਮਦਾ ਹੈ ਤੇ ਪਰਵਾਰ ਵਾਲਿਆਂ ਨੂੰ ਚੰਗਾ ਲਗਦਾ ਹੈ। ਜੀਵ ਜਦੋਂ ਦੁਨੀਆਂ ਦਾ ਰੰਗ ਰੂਪ ਦੇਖਦਾ ਹੈ ਤਾਂ ਪਰਮਾਤਮਾ ਨਾਲੋਂ ਲਿਵ ਟੁਟ ਜਾਂਦੀ ਹੈ ਤੇ ਤ੍ਰਿਸ਼ਨਾ ਤੰਗ ਕਰਨ ਲਗ ਪੈਂਦੀ ਹੈ। ਮਾਇਆ ਦੀ ਪਰਿਭਾਸ਼ਾ ਗੁਰੂ ਜੀ ਨੇ ਬਹੁਤ ਉਤਕਰੇਸ਼ਟ ਢੰਗ ਨਾਲ ਕੀਤੀ ਹੈ ਕਿ ਜਿਸ ਚੀਜ਼ ਦੀ ਪ੍ਰਾਪਤੀ ਨਾਲ ਪਰਮਾਤਮਾ ਵਿਸਰ ਜਾਵੇ, ਮੋਹ ਪੈਦਾ ਹੋ ਜਾਵੇ ਤੇ ਹੋਰ ਵਸਤਾਂ ਨਾਲ ਮੋਹ ਪੈ ਜਾਵੇ ਉਹ ਮਾਇਆ ਹੈ। ਭਾਵ ਰੱਬ ਨਾਲੋਂ ਤੋੜਨ ਵਾਲੀ ਵਸਤੂ ਜਾਂ ਖਿਆਲ ਮਾਇਆ ਹੈ। ਗੁਰੂ ਸਾਹਿਬ ਜੀ ਆਖਦੇ ਹਨ ਗੁਰੂ ਦੀ ਕਿਰਪਾ ਨਾਲ

ਜਿਹਨਾਂ ਦੀ ਪ੍ਰਭੂ ਜੀ ਨਾਲ ਲਿਵ ਲੱਗ ਜਾਂਦੀ ਹੈ ਉਹ ਮਾਇਆ ਵਿਚ ਹੀ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦੇ ਹੁਨ ।

ਹਰਿ ਆਪਿ ਅਮੁਲਕੁ ਹੈ,
ਮੁਲਿ ਨ ਪਾਇਆ ਜਾਇ ॥
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ,
ਰਹੇ ਲੋਕ ਵਿਲਲਾਇ ॥
ਐਸਾ ਸਤਿਗੁਰੁ ਜੇ ਮਿਲੈ,
ਤਿਸਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥
ਜਿਸ ਦਾ ਜੀਉ ਤਿਸੁ ਮਿਲ ਰਹੈ,
ਹਰਿ ਵਸੈ ਮਨਿ ਆਇ ॥
ਹਰਿ ਆਪਿ ਅਮੁਲਕੁ ਹੈ,
ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥੩੦॥

ਪਰਮਾਤਮਾ ਅਮੋਲਕ ਹੈ, ਉਸ ਦਾ ਮੁਲ ਨਹੀਂ ਪਾਇਆ ਜਾ ਸਕਦਾ । ਕੋਈ ਵੀ ਮੁਲ ਤਾਰ ਕੇ ਉਸ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ, ਲੋਕ ਤਰਲੇ ਕਰ ਚੁਕੇ ਹਨ । ਅਜਿਹਾ ਅਮੋਲਕ ਸਤਿਗੁਰੂ ਜੇ ਮਿਲੇ ਤਾਂ ਉਸ ਨੂੰ ਸਿਰ ਸਉਪ ਦੇਈਏ ਤੇ ਅੰਦਰੋਂ ਹਉਮੈ ਖਤਮ ਹੋ ਜਾਵੇ । ਪਰਮਾਤਮਾ ਆ ਵਸੇ ਫਿਰ ਇਹ ਜੀਉ ਜਿਸ ਦਾ ਹੈ ਉਸ ਨੂੰ ਮਿਲ ਪਏਗਾ । ਪਰਮਾਤਮਾ ਆਪ ਅਮੋਲਕ ਹੈ, ਗੁਰੂ ਜੀ ਆਖਦੇ ਹਨ, ਉਹ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਅਜਿਹਾ ਅਮੋਲਕ ਪਰਮਾਤਮਾ ਪ੍ਰਾਪਤ ਹੋ ਜਾਵੇ ।

ਹਰਿ ਰਾਸਿ ਮੇਰੀ ਮਨੁ ਵਣਜਾਰਾ ॥
ਹਰਿ ਰਾਸਿ ਮੇਰੀ ਮਨੁ ਵਣਜਾਰਾ,
ਸਤਿਗੁਰ ਤੇ ਰਾਸਿ ਜਾਣੀ ॥
ਹਰਿ ਹਰਿ ਨਿਤ ਜਪਿਹੁ ਜੀਅਹੁ,
ਲਾਹਾ ਖਟਿਹੁ ਦਿਹਾੜੀ ॥
ਏਹੁ ਧਨੁ ਤਿਨਾ ਮਿਲਿਆ,
ਜਿਨਿ ਹਰਿ ਆਪੇ ਭਾਣਾ ॥
ਕਹੈ ਨਾਨਕੁ ਹਰਿ ਰਾਸਿ ਮੇਰੀ,
ਮਨ ਹੋਆ ਵਣਜਾਰਾ ॥੩੧॥

ਹਰੀ ਮੇਰੀ ਪੂੰਜੀ ਹੈ ਤੇ ਮੇਰਾ ਮਨ ਵਣਜਾਰਾ ਹੈ । ਪ੍ਰਭੂ ਮੇਰੀ ਰਾਸ-ਪੂੰਜੀ ਹੈ ਤੇ ਮੇਰਾ ਮਨ ਵਣਜਾਰਾ ਹੈ ਪਰ ਇਸ ਪੂੰਜੀ ਦੀ ਸੋਝੀ ਸਤਿਗੁਰੂ ਤੋਂ ਹੁੰਦੀ ਹੈ । ਗੁਰੂ ਨੇ ਮਿਹਰ ਕਰਕੇ ਇਹ ਦਸਿਆ ਹੈ ਕਿ ਪਰਮਾਤਮਾ ਦਾ ਨਾਮ ਨਿਤ ਜਪਣਾ ਹੀ ਲਾਹਾ ਹੈ । ਭਾਵ ਸਚਾ ਵਣਜ ਪਰਮਾਤਮਾ ਦਾ ਨਾਮ ਸਿਮਰਨ ਹੀ ਹੈ । ਇਸ ਲਾਹੇ ਜਾਂ ਧੰਨ ਦੀ ਪ੍ਰਾਪਤੀ

ਉਹਨਾਂ ਨੂੰ ਹੁੰਦੀ ਹੈ ਜਿਹਨਾਂ ਨੂੰ ਉਹ ਪ੍ਰਭੂ ਆਪ ਮਿਹਰ ਕਰਦਾ ਹੈ । ਗੁਰੂ ਸਾਹਿਬ ਜੀ ਆਖਦੇ ਹਨ ਕਿ ਪਰਮਾਤਮਾ ਮੇਰੀ ਰਾਸ-ਪੂੰਜੀ ਹੈ ਅਤੇ ਮੇਰਾ ਮਨ ਉਸ ਦਾ ਵਣਜਾਰਾ ਹੈ ।

ਏ ਰਸਨਾ ਤੂ ਅਨਰਸਿ ਰਾਚਿ ਰਹੀ,
ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ,
ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸ,
ਬਹੁੜਿ ਨ ਤ੍ਰਿਸ਼ਨਾ ਲਾਗੈ ਆਇ ॥
ਏਹ ਹਰਿ ਰਸੁ ਕਰਮੀ ਪਾਈਐ,
ਸਤਿਗੁਰੂ ਮਿਲੈ ਜਿਸੁ ਆਇ ॥
ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ,
ਜਾ ਹਰਿ ਵਸੈ ਮਨਿ ਆਇ ।।੩੨।।

ਏ ਮੇਰੀ ਰਸਨਾਂ ਤੂੰ ਪਰਮਾਤਮਾ ਦੇ ਨਾਮ-ਰਸ ਨੂੰ ਛੱਡ ਕੇ ਹੋਰ ਰਸਾ-ਕਸਾਂ ਵਿਚ ਗ੍ਰਸਤ ਹੋ ਤੇ ਤੇਰੀ ਪਿਆਸ ਇਉਂ ਨਹੀਂ ਜਾਣੀ । ਹੋਰ ਕਿਧਰੇ ਤੇਰੀ ਤ੍ਰਿਪਤੀ ਨਹੀਂ ਹੋਣੀ ਜਿਨਾ ਚਿਰ ਹਰਿ-ਰਸ ਦੀ ਪ੍ਰਾਪਤੀ ਨਹੀਂ ਹੁੰਦੀ । ਹਰਿ-ਰਸ ਅਰਜਿਤ ਕਰਕੇ, ਹਰਿ-ਰਸ ਪੀਣ ਨਾਲ ਮੁੜ ਕਦੇ ਵੀ ਪਿਆਸ ਲਾਗੈ ਨਹੀਂ ਆਵੇਗੀ । ਇਹ ਹਰਿ-ਰਸ ਕਰਮਾਂ ਨਾਲ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਸਤਿਗੁਰੂ ਮਿਲਦਾ ਹੈ ਗੁਰੂ ਸਾਹਿਬ ਜੀ ਆਖਦੇ ਹਨ ਜਦੋਂ ਪ੍ਰਾਣੀ ਦੇ ਮਨ ਵਿਚ ਪਰਮਾਤਮਾ ਆ ਕੇ ਵਸ ਜਾਂਦਾ ਹੈ ਤਾਂ ਸਾਰੇ ਹੋਰ ਰਸ-ਕਸ ਵਿਸਰ ਜਾਂਦੇ ਹਨ ਤੇ ਸਦੀਵੀ ਨਾਮ ਰਸ ਨਾਲ ਤ੍ਰਿਪਤੀ ਰਹਿੰਦੀ ਹੈ ।

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ,
ਤਾ ਤੂ ਜਗ ਮਹਿ ਆਇਆ, ॥
ਹਰਿ ਜੋਤਿ ਰਖੀ ਤੁਧੁ ਵਿਚਿ ਸਰੀਰਾ
ਤਾ ਤੂ ਜਗ ਮਹਿ ਆਇਆ ॥
ਹਰਿ ਆਪੇ ਮਾਤਾ ਆਪੇ ਪਿਤਾ,
ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥
ਗੁਰ ਪਰਸਾਦੀ ਬੁਝਿਆ ਤਾ ਚਲਤ ਹੋਆ,
ਚਲਤ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲ ਰਚਿਆ,
ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥

ਹੇ ਮੇਰੇ ਸਰੀਰਾ ਪਰਮਾਤਮਾ ਨੇ ਤੇਰੇ ਅੰਦਰ ਜੋਤੀ ਰਖੀ ਤਾਂ ਤੂੰ ਇਸ ਦੁਨੀਆਂ

ਵਿਚ ਆਇਆ ਹੈਂ। ਪਰਮਾਤਮਾ ਨੇ ਤੇਰੇ ਅੰਦਰ ਜੋਤ ਰਖੀ ਤਾਂ ਜਗਤ ਵਿਚ ਆਇਆ ਹੈਂ। ਪਰਮਾਤਮਾ ਆਪ ਹੀ ਮਾਤਾ ਹੈ ਆਪ ਹੀ ਪਿਤਾ ਜਿਸ ਨੇ ਜੀਵ ਨੂੰ ਜਨਮ ਦੇ ਕੇ ਦੁਨੀਆਂ ਦਿਖਾਈ ਹੈ। ਜਦੋਂ ਗੁਰੂ ਦੀ ਕਿਰਪਾ ਦੁਆਰਾ ਇਸ ਗਲ ਦਾ ਗਿਆਨ ਹੋਇਆ ਤਾਂ ਇਕ ਕੌਤਕ ਵਰਤਿਆ ਕਿ ਇਹ ਜਗਤ ਕੌਤਕ ਨਜ਼ਰੀਂ ਆਉਣ ਲਗ ਪਿਆ। ਗੁਰੂ ਸਾਹਿਬ ਜੀ ਦਸਦੇ ਹਨ ਕਿ ਪਰਮਾਤਮਾਂ ਨੇ ਜਗਤ ਦਾ ਮੂਲ ਰਚਿਆ ਤੇ ਉਸ ਵਿਚ ਜੋਤ ਰਖੀ ਤਾਂ ਤੂੰ ਜਗਤ ਵਿਚ ਆਇਆ।

ਮਨ ਚਾਉ ਭਇਆ,
ਪ੍ਰਭ ਆਗਮੁ ਸੁਣਿਆ ॥
ਰਹਿ ਮੰਗਲ ਗਾਉ ਸਖੀ,
ਗ੍ਰਿਹੁ ਮੰਦਰੁ ਬਣਿਆ ॥
ਹਰਿ ਗਾਉ ਮੰਗਲੁ ਨਿਤ ਸਖੀਏ,
ਸੋਗ ਦੂਖੁ ਨ ਵਿਆਪਏ ॥
ਗੁਰ ਚਰਨ ਲਾਗੇ ਦਿਨ ਸੁਭਾਗੇ,
ਆਪਣਾ ਪਿਰ ਜਾ ਪਏ ॥
ਅਨਹਤ ਬਾਣੀ ਗੁਰ ਸਬਦਿ ਜਾਣੀ,
ਹਰਿ ਨਾਮ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ,
ਕਰਣ ਕਾਰਣ ਜੋਗੋ ॥ ੩੪ ॥

ਜਦੋਂ ਧਰਮਾਤਮਾ ਦੇ ਆਉਣ ਦੀ ਸੋਅ ਕੰਨੀ ਪਈ ਤਾਂ ਮਨ ਵਿਚ ਚਾਅ ਉਗਮਿਆ। ਹੇ ਸਖੀਓ ਪਰਮਾਤਮਾਂ ਦੇ ਗੀਤ ਗਾਉ ਕਿਉਂਕਿ ਘਰ ਹਰਿਮੰਦਰ ਬਣ ਗਿਆ ਹੈ। ਹੇ ਸਖੀਓ ਨਿਤ ਹਰਿ-ਜਸ-ਗੀਤ ਗਾਓ ਫਿਰ ਕਦੇ ਸੋਗ ਦੁਖ ਨਹੀਂ ਵਿਆਪਦਾ। ਅਸੀਂ ਬੜੇ ਭਾਗਾਂ ਵਾਲੇ ਦਿਨ ਗੁਰੂ ਜੀ ਦੇ ਚਰਨੀ ਲੱਗੇ ਤਾਂ ਤੇ ਸਾਨੂੰ ਆਪਣੇ ਪਤੀ ਪਰਮਾਤਮਾ ਦੀ ਪ੍ਰਤੀਤ ਆ ਗਈ ਹੈ। ਅਨਹਦ ਬਾਣੀ ਗੁਰੂ ਦੇ ਸ਼ਬਦ ਦਵਾਰਾ ਜਾਣੀ ਹੈ ਤੇ ਹੁਣ ਹਰਿ-ਨਾਮ ਰੂਪੀ ਹਰਿ-ਰਸ ਭੋਗ ਰਹੇ ਹਾਂ। ਗੁਰੂ ਸਾਹਿਬ ਦੱਸਦੇ ਹਨ ਕਿ ਸਾਨੂੰ ਆਪ ਪਰਮਾਤਮਾ, ਜੋ ਕਰਣ-ਕਾਰਣ ਸਮਰਥ ਹੈ, ਮਿਲ ਗਿਆ ਹੈ।

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ,
ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ ਤੁਧੁ ਸਰੀਰਾ,
ਜਾ ਤੂ ਜਗ ਮਹਿ ਆਇਆ ॥
ਜਿਨਿ ਹਰਿ ਤੇਰਾ ਰਚਨੁ ਰਚਿਆ,
ਸੋ ਹਰਿ ਮਨਿ ਨ ਵਸਾਇਆ ॥

ਗੁਰਪਰਸਾਦੀ ਹਰਿ ਮਨਿ ਵਸਿਆ,

ਪੂਰਬਿ ਲਿਖਿਆ ਪਾਇਆ ॥

ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ,

ਜਿਨਿ ਸਤਿਗੁਰੂ ਸਿਉ ਚਿਤੁ ਲਾਇਆ ॥੩੫ ॥

ਹੇ ਮੇਰਿਆ ਸਰੀਰਾ ਤੂੰ ਇਸ ਜਗਤ ਵਿਚ ਆ ਕੇ ਕੀ ਕਮਾਈ ਕੀਤੀ ਹੈ ? ਕੀ ਕਮਾਈ ਕੀਤੀ ਹੈ ਜਦੋਂ ਦਾ ਤੂੰ ਇਸ ਜਗਤ ਵਿਚ ਆਇਆ ਹੈਂ ? ਜਿਸ ਪਰਮਾਤਮਾ ਨੇ ਤੇਰੀ ਰਚਨਾ ਕੀਤੀ ਹੈ ਉਸ ਨੂੰ ਮਨ ਵਿਚ ਨਹੀਂ ਵਸਾਇਆ ਭਾਵ ਪਰਮਾਤਮਾ ਜਿਸ ਨੇ ਇਸ ਜੀਵ ਨੂੰ ਜਗਤ ਵਿਚ ਭੇਜਿਆ ਹੈ, ਉਸ ਨੂੰ ਭੁਲਾ ਦਿਤਾ ਹੈ। ਗੁਰੂ ਦੀ ਕਿਰਪਾ ਦੁਆਰਾ ਪਰਮਾਤਮਾ ਮਨ ਵਿਚ ਵਸ ਗਿਆ ਹੈ। ਇਹ ਤਾਂ ਪੂਰਬ ਲਿਖਿਆ ਹੋਇਆ ਹੈ। ਗੁਰੂ ਸਾਹਿਬ ਜੀ ਆਖਦੇ ਹਨ ਕਿ ਉਸ ਦਾ ਸਰੀਰ ਸਫਲ ਹੋ ਗਿਆ ਹੈ ਜਿਸ ਨੇ ਪ੍ਰਮਾਤਮਾ ਨਾਲ ਚਿਤ ਲਾਇਆ ਹੈ।

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ

ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥

ਹਰਿ ਬਿਨੁ ਅਵਰੁ ਨ ਦੇਖਹੁ ਕੋਈ,

ਨਦਰੀ ਹਰਿ ਨਿਹਾਲਿਆ ॥

ਏਹੁ ਵਿਸੁ ਸੰਸਾਰ ਤੁਮ ਦੇਖਦੇ,

ਏਹੁ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ ॥

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ,

ਹਰਿ ਬਿਨੁ ਅਵਰ ਨ ਕੋਈ ॥

ਕਹੈ ਨਾਨਕ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ,

ਦਿਬ ਦ੍ਰਿਸ਼ਟਿ ਹੋਈ ॥ ੩੬ ॥

ਏ ਮੇਰੀਓ ਅਖੀਓ ਪਰਮਾਤਮਾ ਨੇ ਤੁਹਾਡੇ ਵਿਚ ਜੋਤੀ ਰਖੀ ਹੈ। ਹਰਿ ਬਿਨਾਂ ਹੋਰ ਕੁਝ ਨਾ ਦੇਖੋ। ਪਰਮਾਤਮਾ ਬਿਨਾਂ ਹੋਰ ਕਿਸੇ ਨੂੰ ਨਾ ਦੇਖੋ ਕਿਉਂਕਿ ਪਰਮਾਤਮਾ ਦੀ ਕਿਰਪਾ ਨਾਲ ਹੀ ਹਰੀ ਦੇਖਿਆ ਜਾਂਦਾ ਹੈ। ਇਹ ਸਾਰਾ ਜਗਤ ਜੋ ਤੁਸੀਂ ਦੇਖਦੀਆਂ ਹੋ ਇਹ ਪਰਮਾਤਮਾਂ ਦਾ ਰੂਪ ਹੈ, ਤੇ ਇਹ ਹਰੀ-ਰੂਪ ਨਜ਼ਰੀਂ ਆਇਆ ਹੈ। ਗੁਰੂ ਦੀ ਕਿਰਪਾ ਨਾਲ ਇਸ ਗਲ ਦੀ ਸੋਝੀ ਹੋਈ ਹੈ ਕਿ ਜਦ ਵੀ ਦੇਖਦਾ ਹਾਂ ਇਕੋ ਹਰੀ ਹੈ ਤੇ ਇਕ ਹਰੀ ਬਿਨਾ ਹੋਰ ਕੁਝ ਨਹੀਂ ! ਗੁਰੂ ਸਾਹਿਬ ਜੀ ਦਸਦੇ ਹਨ ਕਿ ਇਹ ਨੇਤ੍ਰ ਹਰੀ ਦਰਸ਼ਨ ਬਿਨਾ ਅੰਨ੍ਹੇ ਸਨ ਪਰ ਜਦੋਂ ਗੁਰੂ ਦੀ ਪ੍ਰਾਪਤੀ ਹੋਈ ਹੈ ਤਾਂ ਦਿਬ ਦ੍ਰਿਸ਼ਟੀ ਪ੍ਰਾਪਤ ਹੋਈ ਹੈ।

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥

ਸਾਚੈ ਸੁਨਣੈ ਨੋ ਪਠਾਏ,

ਸਰੀਰਿ ਲਾਏ ਸੁਣਹੁ ਸਤਿ ਬਾਣੀ ॥

ਜਿਤੁ ਸੁਣੀ ਮਨੁ ਤਨੁ ਹਰਿਆ ਹੋਆ,
ਰਸਨਾ ਰਸਿ ਸਮਾਣੀ ॥
ਸਚੁ ਅਲਖ ਵਿਡਾਣੀ,
ਤਾ ਕੀ ਗਤਿ ਕਹੀ ਨ ਜਾਏ ॥
ਕਹੈ ਨਾਨਕੁ ਅੰਮ੍ਰਿਤ ਨਾਮ ਸੁਣਹੁ,
ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥

ਹੇ ਮੇਰੇ ਕੰਨੋ ਪਰਮਾਤਮਾ ਨੇ ਤੁਹਾਨੂੰ ਸੁਨਣੇ ਨੂੰ ਭੇਜਿਆ ਹੈ। ਤੁਹਾਨੂੰ ਪਰਮਾਤਮਾ ਨੇ ਸਚੇ ਨਾਮ ਨੂੰ ਸੁਣਨ ਲਈ ਘਲਿਆ ਹੈ ਤੇ ਸਿਰਫ ਇਸ ਮਤਲਬ ਲਈ ਸਰੀਰ ਨਾਲ ਲਾਇਆ ਹੈ ਕਿ ਸਚੀ ਬਾਨੀ ਸੁਣੋ। ਜਿਸ ਬਾਣੀ ਨੂੰ ਸੁਣਨ ਨਾਲ ਮਨ ਤਨ ਖਿੜ ਜਾਂਦਾ ਹੈ ਤੇ ਜਿਸ ਦੇ ਜਪਣ ਨਾਲ ਰਸਨਾ ਰਸ ਵਿਚ ਮਗਨ ਹੋ ਜਾਂਦੀ ਹੈ ਪਰਮਾਤਮਾ ਇੰਦ੍ਰੀਆਂ ਨਾਲ ਲਖਿਆ ਨਹੀਂ ਜਾਂਦਾ, ਉਸ ਦੀ ਗਤੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਉਹ ਤਾਂ ਅਸਚਰਜ ਹੈ। ਗੁਰੂ ਸਾਹਿਬ ਆਖਦੇ ਹਨ ਤੇ ਮੇਰੇ ਕੰਨੋ ਅੰਮ੍ਰਿਤ ਨਾਮ ਸੁਣੋ ਤੇ ਨਾਮ ਸੁਣ ਕੇ ਪਵਿਤ੍ਰ ਹੋਵੋ। ਤੁਹਾਨੂੰ ਸਚੇ ਨੂੰ ਸੁਣਨ ਲਈ ਜਗਤ ਵਿਚ ਭੇਜਿਆ ਗਿਆ ਹੈ।

ਹਰਿ ਜੀਉ ਗੁਫਾ ਅੰਦਰਿ ਰਖਕੈ,
ਵਾਜਾ ਪਵਣੁ ਵਜਾਇਆ ॥
ਵਜਾਇਆ ਵਾਜਾ ਪਉਣ,
ਨਉ ਦਰਮਾਰੇ ਪ੍ਰਗਟ ਕੀਏ ਦਸਵਾ ਗੁਪਤ ਰਖਾਇਆ ॥
ਗੁਰਦੁਆਰੈ ਲਾਇ ਭਾਵਨੀ,
ਇਕਨਾ ਦਸਵਾ ਦੁਆਰੁ ਦਿਖਾਇਆ ॥
ਤਹ ਅਨੇਕ ਰੂਪ ਨਾਓ ਨਵਨਿਧਿ,
ਤਿਸ ਦਾ ਅੰਤੁ ਨ ਜਾਈ ਪਾਇਆ ॥
ਕਹੈ ਨਾਨਕੁ ਹਰਿ ਪਿਆਰੈ ਜੀਉ,
ਗੁਫਾ ਅਦਰਿ ਰਖਕੈ ਵਾਜਾ ਪਵਣੁ ਵਜਾਇਆ ॥੩੮॥

ਪਰਮਾਤਮਾ ਨੇ ਦਸ ਦਰਵਾਜ਼ਿਆਂ ਵਾਲੀ ਗੁਫਾ ਜੀਵ ਦੀ ਦੇਹੀ ਵਿਚ ਰਖ ਕੇ ਪਾਉਣ ਦਾ ਵਾਜਾ ਵਜਾਇਆ ਹੈ। ਪਵਣ ਦਾ ਵਾਜਾ ਵਜਾਇਆ ਹੈ, ਨੌ ਦਰਵਾਜੇ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਸ਼ਿਸ਼ਨੁ ਅਤੇ ਗੁਦਾ) ਪਰਗਟ ਰਖੇ ਹਨ ਤੇ ਦਸਵਾਂ ਦੁਆਰ ਗੁਪਤ ਰਖਿਆ ਹੈ। ਗੁਰੂ ਦੇ ਵਸੀਲੇ ਸ਼ਰਧਾ ਲਾਕੇ ਇਕਨਾਂ ਨੂੰ ਦਸਵਾਂ ਦਵਾਰ ਵੀ ਵਿਖਾ ਦਿਤਾ ਹੈ। ਉਥੇ ਅਨੇਕਾਂ ਰੂਪ ਨਾਉਂ ਨਵੇਂ ਨਿਧਾ ਹਨ ਜਿਹਨਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰੂ ਸਾਹਿਬ ਜੀ ਆਖਦੇ ਹਨ ਕਿ ਪਿਆਰੇ ਪਰਮਾਤਮਾ ਨੇ ਜੀਵਾਂ ਨੂੰ ਸਰੀਰ ਵਿਚ ਰਖਕੇ ਪਵਣ ਦਾ ਵਾਜਾ ਵਜਾਇਆ ਹੈ।

ਏਹੁ ਸਾਚਾ ਸੋਹਿਲਾ,
ਸਾਚੈ ਘਰਿ ਗਾਵਹੁ ॥
ਗਾਵਹੁ ਤ ਸੋਹਿਲਾ ਘਰਿ ਸਾਚੈ,
ਜਿਥੈ ਸਦਾ ਸਚੁ ਧਿਆਵਹੇ ॥
ਸਚੋ ਧਿਆਵਹਿ ਜਾ ਤੁਧੁ ਭਾਵਹਿ,
ਗੁਰਮੁਖਿ ਜਿਨਾ ਬੁਝਾਵਹੇ ॥
ਇਹੁ ਸਚੁ ਸਭਨਾ ਕਾ ਖਸਮੁ ਹੈ,
ਜਿਸੁ ਬਖਸੇ ਸੋ ਜਨੁ ਪਾਵਹੇ ॥
ਕਹੈ ਨਾਨਕੁ ਸਚੁ ਸੋਹਿਲਾ,
ਸਚੈ ਘਰਿ ਗਾਵਹੇ ॥ ੩੯ ॥

ਇਹ ਸੱਚਾ ਮੰਗਲ ਗੀਤ ਸਚੇ ਘਰ ਵਿਚ ਗਾਵੋ। ਇਹ ਸੋਹਿਲਾ ਸਚੇ ਘਰ ਗਾਵੋ ਜਿਥੇ ਹਮੇਸ਼ਾ ਸਚ ਧਿਆਇਆ ਜਾਂਦਾ ਹੈ ਭਾਵ ਅਨਦਿਨ ਸਿਮਰਨ ਹੁੰਦਾ ਹੈ। ਸਚ ਸਰੂਪ ਨੂੰ ਉਦੋਂ ਧਿਆਉਂਦੇ ਹਨ ਜਦੋਂ ਤੈਨੂੰ ਭਾਉਂਦੇ ਹਨ। ਉਹ ਗੁਰਮੁਖ ਹਨ ਜਿਹਨਾਂ ਨੂੰ ਇਸ ਗਲ ਦੀ ਸੋਝੀ ਦਿੰਦਾ ਹੈ। ਇਹ ਸੱਚ ਸਾਰਿਆਂ ਦਾ ਸਵਾਮੀ ਹੈ ਪਰ ਜਿਸ ਨੂੰ ਬਖਸ਼ਿਸ਼ ਕਰਦਾ ਹੈ ਉਹ ਇਸ ਨੂੰ ਪਰਾਪਤ ਕਰਦਾ ਹੈ। ਗੁਰੂ ਸਾਹਿਬ ਜੀ ਆਖਦੇ ਹਨ ਹੇ ਭਾਈ ਜਨੋ ਸਚ ਸਰੂਪ ਮੰਗਲ ਗੀਤ ਸਚੇ ਘਰ ਗਾਵੋ ਜੀ।

ਅਨੰਦੁ ਸੁਣਹੁ ਵਡਭਾਗੀਹੋ,
ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ,
ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ,
ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ,
ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ,
ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰਚਰਣ ਲਾਗੇ,
ਵਾਜੇ ਅਨਹਦ ਤੂਰੇ ॥੪੦॥

ਹੇ ਵਡੇ ਭਾਗਾਂ ਵਾਲਿਓ ਸਰਬ ਮਨੋਰਥ ਪੂਰਨ ਕਰਨ ਵਾਲਾ ਅਨੰਦ ਸੁਣੋ। ਪਰਮਾਤਮਾ ਨੂੰ ਅਸਾਂ ਪਾ ਲਿਆ ਹੈ ਜਿਸ ਨਾਲ ਸਾਡੇ ਸਾਰੇ ਝੋਰੇ ਦੂਰ ਹੋ ਗਏ ਹਨ। ਸਚੀ ਬਾਣੀ ਸੁਣ ਕੇ ਦੁਖ ਰੋਗ ਸੰਤਾਪ ਸਭ ਨਾਸ਼ ਹੋ ਗਏ ਹਨ। ਅਸੀਂ ਇਹ ਪੂਰੇ ਗੁਰੂ ਤੋਂ

ਜਾਣਿਆ ਸੀ ਕਿ ਸਾਡੇ ਤੋਂ ਸੁਣ ਕੇ ਸੰਤ ਸਜਣ ਖੁਸ਼ ਹੋ ਗਏ ਹਨ। ਸੁਣਨ ਵਾਲੇ ਪਵਿਤ੍ਰ ਹੋ ਗਏ ਹਨ, ਕਥਨ ਕਰਨ ਵਾਲੇ ਪਵਿਤ੍ਰ ਹੋ ਗਏ ਹਨ ਕਿਉਂਕਿ ਇਸ ਵਿਚ ਆਪ ਸਤਿਗੁਰੂ ਭਰਪੂਰ ਹੈ। ਗੁਰੂ ਸਾਹਿਬ ਬੇਨਤੀ ਕਰਦੇ ਹਨ ਕਿ ਜਦੋਂ ਦੇ ਗੁਰੂ ਦੇ ਚਰਨਾਂ ਨਾਲ ਲਗੇ ਹਾਂ ਤਦੋਂ ਦੇ ਅਨਹਦ ਵਾਜੇ ਵੱਜ ਪਏ ਹਨ।



# ਅਨੰਦ ਦਾ ਰਚਣਹਾਰਾ

ਗੁਰੂ ਨਾਨਕ ਸਾਹਿਬ ਇਸ ਜਗਤ ਦੇ ਕਲਿਆਣ ਹਿਤ ਆਏ। ਉਹਨਾਂ ਨੇ ਆਪਣੀ ਅੰਮ੍ਰਿਤ-ਬਾਣੀ, ਕਰਨੀ ਤੇ ਕਥਨੀ ਨਾਲ ਜਗਤ ਨੂੰ ਉਪਦੇਸ਼ ਦਿੱਤਾ। ਜਗਤ ਕਲਿਆਣ ਦਾ ਕਾਰਜ ਆਰੰਭ ਕਰ ਦਿਤਾ। ਫਿਰ ਸਰੀਰ-ਰੂਪੀ ਚੋਲਾ ਬਦਲਣ ਸਮੇਂ ਆਪਣੀ ਜੋਤਿ ਤੇ ਜਗਤ ਗੁਰੂ ਅੰਗਦ ਦੇਵ ਜੀ ਵਿਚ ਰਖ ਗਏ। ਗੁਰੂ ਅਮਰਦਾਸ ਨੂੰ ਉਹੀ ਜੋਤਿ ਤੇ ਜੁਗਤ ਗੁਰੂ ਅੰਗਦ ਜੀ ਨੇ ਸੌਂਪੀ। ਤੇ ਇਹ ਸਿਲਸਲਾ ਚਲਦਾ ਗਿਆ। ਸੱਤੇ ਬਲਵੰਡ ਦੀ ਵਾਰ ਵਿਚ ਇਹ ਲਿਖਿਆ ਹੈ "ਜੋਤਿ ਉਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ" ਇਹੀ ਕਾਰਨ ਹੈ ਕਿ ਗੁਰਬਾਣੀ ਨਾਨਕ ਨਾਮ ਹੇਠ ਰਚੀ ਗਈ ਹੈ। ਬਚਿਤ੍ਰ ਨਾਟਕ ਵਿਚ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :

ਨਾਨਕ ਅੰਗਦ ਮੋ ਬਪੁ ਧਰਾ।  
ਧਰਮ ਪ੍ਰਚਰਿ ਇਹ ਜਗ ਮੋ ਕਰਾ ॥  
ਅਮਰਦਾਸ ਪੁਨ ਨਾਮ ਕਹਾਯੋ ॥  
ਜਨੁ ਦੀਪਕ ਤੇ ਦੀਪੁ ਜਲਾਯੋ ॥

ਤੀਸਰੇ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ 5 ਮਈ 1479 ਈ: ਨੂੰ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਖੇ ਤੇਜਭਾਨ ਜੀ ਦੇ ਘਰ ਹੋਇਆ। ਆਪ ਵੈਸ਼ਨਵ ਭਗਤ ਸਨ ਤੇ ਦੁਕਾਨਦਾਰੀ ਕਰਦੇ ਸਨ। ਆਪ ਜੀ ਦਾ ਵਿਵਾਹ 1502 ਈ: ਵਿਚ ਹੋਇਆ। ਆਪ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਤੇ ਮੋਹਰੀ ਜੀ ਅਤੇ ਦੋ ਸਪੁੱਤਰੀਆਂ ਬੀਬੀ ਦਾਨੀ ਜੀ ਅਤੇ ਭਾਨੀ ਜੀ ਸਨ।

ਆਪ ਤੇ ਸਭ ਤੋਂ ਵੱਧ ਤੇ ਪਹਿਲਾ ਪ੍ਰਭਾਵ ਮਾਤਾ ਪਿਤਾ ਦਾ ਸੀ। ਉਹ ਵੈਸ਼ਨਵ ਭਗਤ ਸਨ। ਆਪ ਜੀ ਦਾ ਮੇਲ ਮਿਲਾਪ ਵੈਸ਼ਨਵ ਭਗਤਾਂ ਨਾਲ ਵਧਿਆ ਤੇ ਆਪ ਹਰ ਸਾਲ ਤੀਰਥਾਂ ਤੇ ਯਾਤ੍ਰਾ ਕਰਨ ਜਾਂਦੇ। ਆਪ ਨੂੰ ਕਿਸੇ ਵਿਅਕਤੀ ਨੇ ਸਖਸੀ ਗੁਰੂ ਧਾਰਨ ਦੀ ਪ੍ਰੇਰਨਾ ਦਿੱਤੀ। ਆਪ ਜੀ ਫਿਰ ਬੜੀ ਤੀਬਰਤਾ ਨਾਲ ਗੁਰੂ ਦੀ ਭਾਲ ਕਰਨ ਲਗੇ। ਦੈਵ ਨੇਤ ਗੁਰੂ ਅੰਗਦ ਦੇਵ ਜੀ ਦੀ ਬੇਟੀ ਅਮਰੋ ਆਪ ਦੇ ਭਤੀਜੇ

ਨਾਲ ਵਿਆਹੀ ਹੋਈ ਸੀ। ਇਕ ਸਵੇਰ ਆਪ ਨੇ ਉਸ ਪਾਸੋਂ ਗੁਰਬਾਣੀ ਦਾ ਮਧੁਰ ਪਾਠ ਸੁਣਿਆ। ਆਪ ਨੂੰ ਪਤਾ ਲਗ ਗਿਆ ਕਿ ਇਹ ਮਹਾਨ ਬਾਣੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ ਤੇ ਉਹਨਾਂ ਦੀ ਗੱਦੀ ਤੇ ਗੁਰੂ ਅੰਗਦ ਦੇਵ ਜੀ ਵਿਰਾਜ ਰਹੇ ਹਨ। ਆਪ ਜੀ ਉਹਨਾ ਪਾਸ ਪੁੱਜੇ ਤੇ ਉਹਨਾਂ ਨੂੰ ਆਪਣਾ ਗੁਰੂ ਧਾਰ ਲਿਆ। ਗੁਰੂ ਦੀ ਮਿਹਰ ਹੋਈ।

ਆਪ ਨਾਮ ਸਿਮਰਨ ਵਿਚ ਜੁੜ ਗਏ। ਆਪ ਤਨ ਮਨ ਵੀ ਗੁਰੂ ਜੀ ਦੀ ਸੇਵਾ ਕਰਨ ਲਗੇ। ਆਪ 12 ਸਾਲ ਰੋਜ਼ ਬਿਆਸ ਦਰਿਆ ਤੋਂ ਖਡੂਰ ਗੁਰੂ ਅੰਗਦ ਸਾਹਿਬ ਜੀ ਦੇ ਇਸ਼ਨਾਨ ਹਿਤ ਪਾਣੀ ਦੀ ਗਾਗਰ ਚੁਕ ਕੇ ਲਿਆਉਂਦੇ। ਗੁਰੂ ਜੀ ਦੇ ਲੰਗਰ ਵਿਚ ਸੇਵਾ ਕਰਦੇ।

ਗੁਰੂ ਅੰਗਦ ਦੇਵ ਜੀ ਜਦੋਂ ਜੋਤੀ ਜੋਤਿ ਸਮਾਉਣ ਲਗੇ ਤਾਂ ਗੁਰਗੱਦੀ ਯੋਗ ਵਾਰਸ ਗੁਰੂ ਅਮਰਦਾਸ ਜੀ ਨੂੰ ਸੌਂਪ ਗਏ। ਆਪ ਜੀ 22 ਸਾਲ ਗੁਰਗੱਦੀ ਤੇ ਬਿਰਾਜੇ ਰਹੇ। ਆਪ ਨੇ ਕਈ ਸਮਾਜਕ ਸੁਧਾਰ ਕਰਨ ਦਾ ਯਤਨ ਕੀਤੇ ਜਿਵੇਂ ਸਤੀ ਦੀ ਰਸਮ ਨੂੰ ਬੰਦ ਕਰਨਾ, ਵਿਧਵਾ ਵਿਆਹ ਪ੍ਰਚਲਿਤ ਕਰਨਾ, ਪਰਦੇ ਦੀ ਰਸਮ ਨੂੰ ਹਟਾਉਣਾ, ਤੇ ਛੂਤ ਛਾਤ ਨੂੰ ਖ਼ਤਮ ਕਰਨਾ ਆਦਿ।

ਆਪ ਨੇ ਗੁਰਗਦੀ ਤੇ ਬੈਠਣ ਉਪ੍ਰੰਤ ਬਾਣੀ ਰਚਣੀ ਅਰੰਭ ਕੀਤੀ ਤੇ ਕਾਫੀ ਅਕਾਰ ਦੀ ਮਹਾਨ ਰਚਨਾ ਰਚਕੇ ਇਕ ਅਚੰਭਾ ਕਰ ਵਿਖਾਇਆ। ਆਪ ਨੇ ਤਕਰੀਬਨ 90 ਸਾਲਾਂ ਦੀ ਉਮਰ ਵਿਚ ਅਨੰਦ ਸਾਹਿਬ ਵਰਗੀ ਮਹਾਨ ਰਚਨਾ ਰਚੀ ਹੈ।

ਆਪ ਜੀ ਮਹਾਨ ਸਨ। ਜਦੋਂ ਗੁਰੂ ਘਰ ਵਿਖੇ ਭੱਟ ਆਏ ਤਾਂ ਉਹਨਾਂ ਨੇ ਗੁਰੂ ਘਰ ਦੀ ਮਹਿਮਾਂ ਤੇ ਵਡਿਆਈ ਦੇਖੀ। ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਕੇ ਜਾਲਮ ਆਪ ਮੁਹਾਰਾ ਕੂਕ ਉਠਿਆ :—

ਗੁਰ ਅਮਰ ਦਾਸੁ ਪਰਸੀਐ, ਪੁਹਮਿ ਪਾਤਿਕ ਬਿਨਾਸਹਿ ॥
ਗੁਰ ਅਮਰਦਾਸੁ ਪਰਸੀਐ, ਸਿਧ ਸਾਧਿਕ ਆਸਾਸਹਿ ॥
ਗੁਰ ਅਮਰਦਾਸ ਪਰਸੀਐ, ਧਿਆਨ ਲਹੀਐ ਪਉ ਮੁਕਿਹਿ ॥
ਗੁਰ ਅਮਰਦਾਸ ਪਰਸੀਐ, ਅਭਉ ਲਭੈ ਗਉ ਚੁਕਿਹਿ ॥...

ਗੁਰੂ ਅਮਰਦਾਸ ਜੀ ਦੀ ਕਥਾ ਅਕਥ ਹੈ। ਆਪ ਨੇ ਲੱਖਾਂ ਜੀਵਾਂ ਨੂੰ ਗੁਰਬਾਣੀ ਦੁਆਰਾ ਉਪਦੇਸ਼ ਦੇ ਕੇ ਪਰਮਾਤਮਾਂ ਨਾਲ ਜੋੜਿਆ ਹੈ। ਗੁਰੂ ਅਮਰਦਾਸ ਜੀ ਦੀ ਉਪਮਾ ਕੋਈ ਨਹੀਂ ਕਰ ਸਕਦਾ। ਭੱਟਾਂ ਦੇ ਸ਼ਬਦਾਂ ਵਿਚ :—

ਘਨਹਰ ਬੂੰਦ ਬਸੁਆ ਰੋਮਾਵਲਿ, ਕੁਸਮ ਬਸੰਤ ਗਨੰਤ ਨ ਆਵੈ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ ਉਨਹ ਜੋ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨ ਆਵੈ ॥

—o—

# ਅਨੰਦ ਸਾਹਿਬ ਦੀ ਉਥਾਨਕਾ

ਅਨੰਦ ਸਾਹਿਬ ਗੁਰੂ ਅਮਰਦਾਸ ਜੀ ਦੀ ਮਹਾਨ ਰਚਨਾ ਹੈ, ਜਿਸ ਵਿਚ ਆਪ ਨੇ ਅਨੰਦ ਦੀ ਪ੍ਰਾਪਤੀ ਬਾਰੇ ਵਿਸਥਾਰ ਸਹਿਤ ਲਿਖਿਆ ਹੈ। ਇਹ ਰਚਨਾ ਰਾਗ ਰਾਮਕਲੀ ਵਿਚ ਹੈ। ਇਸ ਮਹਾਨ ਨਿਬੰਧਕਾਵਿ ਬਾਰੇ ਕਈ ਕਥਾਕਾਰਾਂ ਤੇ ਵਿਦਵਾਨਾਂ ਨੇ ਵਿਚਾਰ ਕਰਦਿਆਂ ਉਥਾਨਕਾ ਦੱਸੀ ਹੈ। "ਸ੍ਰੀ ਗੁਰੂ ਸਚੇ ਪਾਤਸ਼ਾਹ ਜੀ ਕੇ ਹਜ਼ੂਰ ਕਿਸੀ ਜੋਗੀ ਨੇ ਗਿਆਨ ਉਪਦੇਸ ਚਾਹਾ ਤਿਸ ਪ੍ਰਤੀ ਗੁਰੂ ਜੀ ਨੇ ਕਹਿਆ ਤੈਨੇ ਏਕ ਹੋਰ ਜਨਮ ਪਾਉਣਾ ਹੈ, ਤਿਸ ਮੈਂ ਉਪਦੇਸ਼ ਕਰਾਂਗੇ, ਤਿਸ ਨੇ ਉਹ ਸਰੀਰ ਤਿਆਗ ਦੀਆ ਔਰ ਗੁਰੂ ਅਮਰਦਾਸ ਜੀ ਦਾ ਪੋਤਰਾ ਰੂਪ ਹੋ ਕਰ ਅਨੰਦ ਨਾਮ ਲੇ ਕਰ ਜਨਮੁ ਧਾਰਾ ਤਿਸੁ ਕੋ ਦਾਈ ਕੇ ਹਥ ਮੰਗਵਾਇ ਕੇ ਅਪਨੇ ਹਾਥੋਂ ਪਰ ਉਠਾਇ ਲੀਆ ਔਰ ਤਿਸ ਕਾ ਨਾਮ ਅਨੰਦ ਰਖਿਆ ਪੁਨ: ਲੋਕ ਵਧਾਈਆਂ ਦੇਣ ਲਗੇ ਤਬ ਗੁਰੂ ਜੀ ਸਿਧਾਂਤ ਮੈਂ ਬੋਲਕਰ ਅਨੰਦ ਨਾਮ ਬਾਣੀ ਕੋ ਰਚਤੇ ਭਏ ਤਿਸੀ ਕਰ ਸਭ ਮੰਗਲ ਕਾਰਜ ਮੈਂ ਅਨੰਦ ਜੀ ਕਾ ਪਾਠ ਹੋਤਾ ਹੈ।"[1] ਅਜਿਹੇ ਵਿਚਾਰ ਗਿਆਨੀ ਬਿਸ਼ਨ ਸਿੰਘ[2] ਪ੍ਰਿੰਸੀਪਲ ਤੇਜਾ ਸਿੰਘ[3] ਆਦਿ ਨੇ ਦਿਤੇ ਹਨ।

ਗਿਆਨੀ ਕਿਰਪਾਲ ਸਿੰਘ ਨੇ ਦੋ ਹੋਰ ਸਾਖੀਆਂ ਉਥਾਨਕਾ ਵਜੋਂ ਪੇਸ਼ ਕੀਤੀਆਂ ਹਨ। ਪਹਿਲੀ ਹੈ : ਇਕ ਦਿਨ ਗਣੇਸ਼ ਜੀ ਨੇ ਸੋਚਿਆ ਕਿ ਮੇਰੀ ਤਾਂ ਗੁਰੂ ਘਰ ਵਿਚ ਕੋਈ ਪੂਜਾ ਆਦਿ ਨਹੀਂ ਹੁੰਦੀ। ਉਹ ਗੁਰੂ ਅਮਰ ਦਾਸ ਜੀ ਪਾਸ ਆਇਆ। ਗੁਰੂ ਜੀ ਨੇ ਗਣੇਸ਼ ਨੂੰ ਆਖਿਆ ਕਿ ਜੇਕਰ ਤੂੰ ਸਾਡੇ ਘਰ ਜਨਮ ਲਵੇਂ ਤਾਂ ਸਿਖ ਤੇਰੀ ਪੂਜਾ ਕਰਨਗੇ। ਗਣੇਸ਼ ਜੀ ਨੇ ਮੋਹਰੀ ਜੀ ਦੇ ਘਰ ਜਨਮ ਲਿਆ ਤੇ ਉਸਦਾ ਨਾਮ ਅਨੰਦ ਰਖਿਆ ਗਿਆ ਗਿਆ। ਗੁਰੂ ਜੀ ਨੇ ਉਸ ਸਮੇਂ ਇਹ ਬਾਣੀ ਉਚਾਰੀ। ਦੂਜੀ ਸਾਖੀ ਹੈ : ਇਕ

---

1 ਫਰੀਦ ਕੋਟ ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ-ਤੀਜੀ ਸੈਂਚੀ–

2 ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ (ਛੇਵੀਂ ਪੋਥੀ) ਪੰਨਾ 159

3 ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 917

ਇਕ ਜੋਗੀ ਨੇ ਘੋਰ ਤਪੱਸਿਆ ਕੀਤੀ। ਰਿਧੀਆਂ ਸਿਧੀਆਂ ਦਾ ਸਵਾਮੀ ਬਣ ਗਿਆ। ਗੁਰੂ ਅਮਰਦਾਸ ਜੀ ਦੀ ਅਪਾਰ ਮਹਿਮਾਂ ਸੁਣ ਕੇ ਗੋਇੰਦਵਾਲ ਵਿਖੇ ਆਇਆ। ਦਰਸ਼ਨ ਕਰਕੇ ਨਿਹਾਲ ਹੋਇਆ। ਸਤਿਗੁਰੂ ਜੀ ਪਾਸੋਂ ਬ੍ਰਹਮ ਗਿਆਨ ਦੀ ਦਾਤ ਮੰਗੀ। ਗੁਰੂ ਜੀ ਨੇ ਆਖਿਆ ਕਿ ਇਹ ਦਾਤ ਤੈਨੂੰ ਇਕ ਹੋਰ ਜਨਮ ਭੋਗ ਕੇ ਪ੍ਰਾਪਤ ਹੋਵੇਗੀ। ਸਮਾਂ ਪਾ ਕੇ ਜੋਗੀ ਅਕਾਲ ਚਲਾਣਾ ਕਰ ਗਿਆ ਤੇ ਮੋਹਰੀ ਜੀ ਦੇ ਘਰ ਪੁੱਤਰ ਦੇ ਰੂਪ ਵਿਚ ਆ ਗਿਆ।[4] ਪਰ ਇਹਨਾਂ ਉਥਾਨਕਾਵਾਂ ਦੇ ਸਰੋਤਾਂ ਬਾਰੇ ਉਹ ਚੁਪ ਹਨ।

ਇਹਨਾਂ ਸਾਖੀਆਂ ਦਾ ਆਧਰ ਮਹਿਮਾ ਪ੍ਰਕਾਸ਼ ਹੈ ਜੋ 1883 ਬਿਕ੍ਰਮੀ ਦੀ ਕ੍ਰਿਤੀ ਹੈ ਸਰੂਪਦਾਸ ਭਲਾ ਜੀ ਨੇ ਲਿਖਿਆ ਹੈ ਕਿ ਇਕ ਜੋਗੀ ਗੁਰੂ ਮਹਾਰਾਜ ਪਾਸ ਦਰਸ਼ਨ ਕਰਨ ਆਇਆ। ਉਸਨੇ ਸਤਿਗੁਰੂ ਜੀ ਨੂੰ ਆਖਿਆ :--

ਮੈਂ ਬਹੁਤ ਕਾਲ ਜੋਗ ਤਪ ਕੀਨਾਂ ॥
ਪਾਇ ਸਿਧ ਭਲੇ ਲੋਕ ਅਧੀਨਾਂ ॥
ਤਬ ਮਨ ਮੇਂ ਮੈਂ ਕੀਆ ਬਿਚਾਰ ॥
ਯਹ ਸਭ ਸਿਧ ਜਗਤ ਵਿਵਹਾਰ ॥
ਅਤ ਕੀਓ ਕਸ਼ਟ ਜੋਗ ਤਪ ਤਾਪਤ ॥
ਨਹੀਂ ਭਇਆ ਅਨੰਦ-ਪਦ ਮੋਹਿ ਪਰਾਪਤ ॥
ਅਬ ਚਰਨ ਸਰਨ ਰਾਖੋ ਗੁਰ ਦਿਆਲ ॥
ਦੇਹੁ ਅਨੰਦ-ਪਦ ਕਰੋ ਨਿਹਾਲ ॥

ਫਿਰ ਉਸ ਜੋਗੀ ਨੇ ਸਤਿਗੁਰੂ ਜੀ ਦੀ ਸੇਵਾ ਪਿਆਰ ਸਤਿਕਾਰ ਤੇ ਸ਼ਰਧਾ ਸਹਿਤ ਕੀਤੀ। ਗੁਰੂ ਜੀ ਉਸ ਦੀ ਸ਼ਰਧਾਤਮਕ ਭਗਤੀ ਤੇ ਸੇਵਾ ਦੇਖ ਕੇ ਪ੍ਰਸੰਨ ਹੋ ਗਏ। ਇਸ ਦਿਨ ਸਤਿਗੁਰੂ ਜੀ ਨੇ ਜੋਗੀ ਨੂੰ ਆਖਿਆ :

ਆਨੰਦ ਪਦ ਤਬ ਹੋਇ ॥
ਮੈ ਕਹੋ ਜੋ ਕਰ ਸੋਇ ॥
ਯਹ ਦੇਹ ਕਰੋ ਤਿਆਗ ॥
ਤਨ ਅਉਰ ਧਰੋ ਸੁਜਾਗ ॥
ਪੁਨ ਆਉ ਹਮਾਰੇ ਪਾਸ ॥
ਪਾਵੋ ਆਨੰਦ ਬਿਲਾਸ ॥
ਸੁਨ ਬਚਨ ਬਨ ਮੋ ਗਇਆ ॥
ਨਿਜ ਇੱਛ ਤਜ ਤਨ ਦਇਆ ॥

---

4 ਅਨੰਦ ਸਾਹਿਬ ਸਟੀਕ ਗਿਆਨੀ ਕਿਰਪਾਲ ਸਿੰਘ

5 ਮਾਹਿਮਾ ਪ੍ਰਕਾਸ਼: ਸਰੂਪ ਦਾਸ ਭੱਲਾ ਸੰ: ਸ: ਗੋਬਿੰਦ ਸਿੰਘ ਲਾਂਬਾ।

ਲੀਆ ਜਨਮ ਗੁਰੂ ਕੁਲ ਆਇ ॥
ਆਨੰਦ ਪਦਵੀ ਪਾਇ ॥

ਮੋਹਰੀ ਜੀ ਦੇ ਘਰ ਇਹ ਮਹਾਨ ਜੋਗੀ ਬਾਲ ਰੂਪ ਹੋ ਕੇ ਆਇਆ। ਗੁਰੂ ਜੀ ਨੇ ਭਾਈ ਬਲੂ ਜੀ ਨੂੰ ਆਖਿਆ ਕਿ ਨਵ-ਜਨਮੇਂ ਬਾਲ ਨੂੰ ਮੇਰੇ ਪਾਸ ਲਿਆਓ। ਹੁਕਮ ਮੰਨ ਕੇ ਉਹ ਬਾਲ ਨੂੰ ਲੈ ਆਏ ਤਾਂ ਸਤਿਗੁਰੂ ਜੀ ਨੇ ਬਾਲ ਨੂੰ ਗੋਦੀ ਵਿਚ ਲੈ ਲਿਆ। ਉਨ੍ਹਾਂ ਨੇ ਬਲੂ ਜੀ ਨੂੰ ਆਖਿਆ :

ਬਲੂ ਕੋ ਸਤਗੁਰ ਕਹਾ ਕੁਲ ਲੀਆ ਸੰਤ ਅਉਤਾਰ ॥
ਅਨੰਦਰੂਪ ਬਾਨੀ ਕਰੋ ਇਸ ਕੀ ਭੇਟ ਉਚਾਰ।

ਗੁਰੂ ਜੀ ਨੇ ਇਸ ਸ਼ੁਭ ਸਮੇਂ ਅਨੰਦ ਸਾਹਿਬ ਉਚਾਰਿਆ। ਇਸ ਮਹਾਨ ਰਚਨਾਂ ਨੂੰ ਬਾਲ ਨੂੰ ਭੇਟ ਕੀਤਾ। ਸਾਖੀਕਾਰ ਲਿਖਦਾ ਹੈ :–

ਬਾਨੀ ਅਨੰਦ ਗੁਰ ਕੀਆ ਉਚਾਰ ॥
ਪਾਉੜੀ ਅਠਤੀਸ ਬਾਨੀ ਸੁਖਸਾਰ ॥
ਭਗਤ ਜੋਗ ਵੈਰਾਗ ਗਿਆਨ ॥
ਮੰਗਲ ਵਾਕ ਜਗ ਮੋ ਪਰਧਾਨ ॥
ਬਾਲ ਸੰਤ ਕੀ ਭੇਟ ਯਹ ਕਰਹਾ ॥
ਅਨੰਦ ਪੁਰਖ ਨਾਮ ਤਿਸ ਧਰਾ ॥

ਗੁਰੂ ਸਾਹਿਬ ਨੇ ਬਲੂ ਨੂੰ ਆਖਿਆ ਕਿ ਕੋਠੇ ਚੜ੍ਹ ਕੇ ਢੋਲਕੀਆਂ ਛੈਣਿਆਂ ਨਾਲ ਇਸ ਬਾਣੀ ਨੂੰ ਗਾਓ। ਜੋ ਇਸ ਨੂੰ ਸੁਣੇਗਾ ਉਸ ਦੇ ਕਿਲਵਿਖ ਕਟੇ ਜਾਣਗੇ ਤੇ ਪਰਮਪਦ ਦੀ ਪ੍ਰਾਪਤੀ ਹੋ ਜਾਏਗੀ।

ਤੁਮ ਕੋਠੇ ਪਰ ਚੜ੍ਹ ਗਾਵੋ ਤਾਹਿ।
ਅਰ ਢੋਲਕ ਸੰਗ ਬਜਾਇ ॥
ਜੋ ਕੋਈ ਅਬ ਯਹ ਧੁਨ ਸੁਨੇ ॥
ਹੋਇ ਪਾਰੰਗਦ ਕਿਲਵਿਖ ਹਨੇ ॥

ਤਕਰੀਬਨ ਸਾਰੇ ਟੀਕਾਕਾਰਾਂ ਨੇ ਇਸ ਸਾਖੀ ਨੂੰ ਆਧਾਰ ਬਣਾ ਕੇ ਲਿਖਿਆ ਹੈ ਕਿ ਗੁਰੂ ਅਮਰਦਾਸ ਨੇ 38 ਪਉੜੀਆਂ ਰਚੀਆਂ। ਉਨਤਾਲੀਵੀ ਪਉੜੀ ਗੁਰੂ ਰਾਮਦਾਸ ਜੀ ਤੇ ਚਾਲੀਵੀਂ ਗੁਰੂ ਅਰਜਨ ਦੇਵ ਜੀ ਨੇ ਰਚੀਆਂ ਹਨ। ਭੱਲਾ ਜੀ ਲਿਖਦੇ ਹਨ :–

ਅਨੰਦ-ਮੂਲ ਬਾਨੀ ਗੁਰ ਕਰੀ
ਇਕ ਪੌੜੀ ਚੌਥੇ ਮਹਲ ਤਹਾ ਧਰੀ ॥
ਆਨੰਦ ਮਹਾਤਮ ਉਸਤਤ ਕੀ ਪੌੜੀ ॥
ਸ੍ਰੀ ਸਤਿਗੁਰੂ ਮਹਲ ਪੰਜਵੇਂ ਜੋੜੀ।

ਅਖੀਰ ਵਿਚ ਅਨੰਦ ਸਾਹਿਬ ਦੇ ਪਾਠ ਕਰਨ ਜਾਂ ਸੁਣਨ ਦਾ ਮਹਾਤਮ ਦੱਸਿਆ ਗਿਆ ਹੈ।

ਹੁਣ ਅਸੀਂ ਉਪ੍ਰੋਕਤ ਦਿਤੀਆਂ ਉਥਾਨਕਾਵਾਂ ਬਾਰੇ ਵਿਚਾਰ ਕਰਦੇ ਹਾਂ। ਪਹਿਲੀ ਗਲ ਹੈ ਕਿ ਇਹ ਬਾਣੀ ਅਨੰਦ ਜੀ ਦੇ ਜਨਮ ਤੇ ਉਚਾਰੀ ਗਈ ਹੈ। ਪਰ ਅਨੰਦ ਸਾਹਿਬ ਵਿਚ ਕਿਧਰੇ ਕੋਈ ਅਜਿਹਾ ਹਵਾਲਾ ਜਾਂ ਇਸ਼ਾਰਾ ਨਹੀਂ ਮਿਲਦਾ ਜਿਸ ਤੋਂ ਇਹ ਸਿਧ ਹੋ ਸਕੇ ਕਿ ਇਹ ਬਾਣੀ ਅਨੰਦ ਜੀ ਦੇ ਜਨਮ ਸਮੇਂ ਉਚਾਰੀ ਗਈ ਹੈ।

ਦੂਜੀ ਗਲ : ਗਣੇਸ਼ ਦੀ ਗੁਰੂ ਸਾਹਿਬ ਪਾਸ ਆਉਣ ਬਾਰੇ ਹੈ ਇਹ ਕਲੋਲ ਕਲਪਨਾ ਦਾ ਸਿਟਾ ਹੈ। ਸਿੱਖ ਧਰਮ ਵਿਚ ਕਿਸੇ ਵੀ ਦੇਵੀ ਦੇਵਤਾ ਦੀ ਪੂਜਾ ਨਹੀਂ ਕੀਤੀ ਜਾਂਦੀ। ਦੂਜੀ ਗਲ ਹੈ ਕਿ ਜੇਕਰ ਗਣੇਸ਼ ਗੁਰੂ ਸਾਹਿਬ ਦਾ ਪੋਤਰਾ ਅਨੰਦ ਬਣ ਕੇ ਇਸ ਜਗਤ ਵਿਚ ਆਇਆ ਹੈ ਤਾਂ ਕਿਹੜੀ ਉਸ ਦੀ ਪੂਜਾ ਹੋਈ ਹੈ ਜਾਂ ਹੁੰਦੀ ਹੈ ? ਸਿੱਖ ਸਿਵਾਏ ਵਾਹਿਗੁਰੂ ਦੇ ਕਿਸੇ ਹੋਰ ਦੀ ਪੂਜਾ ਨਹੀਂ ਕਰਦੇ। ਇਹ ਤਾਂ ਇਕ ਚਾਲ ਜਾਪਦੀ ਹੈ ਜਿਸ ਨਾਲ ਇਹ ਸਿੱਧ ਕੀਤਾ ਜਾ ਸਕੇ ਕਿ ਸਿਖ ਗਣੇਸ਼ ਜੀ ਦੀ ਪੂਜਾ ਕਰਦੇ ਹਨ। ਇਹ ਕਿਸੇ ਦੀ ਨਿਰੋਲ ਕਲਪਨਾ ਹੀ ਹੈ।

ਤੀਜੀ ਗਲ : ਜੋਗੀ ਦਾ ਗੁਰੂ ਸਾਹਿਬ ਪਾਸੋਂ ਬ੍ਰਹਮ ਗਿਆਨ ਦਾਤ ਮੰਗਣਾ ਹੈ। ਗੁਰੂ ਅਮਰਦਾਸ ਜੀ ਮਹਾਰਾਜ ਕਦੇ ਵੀ ਇੰਨੇ ਸਖਤ ਸੁਭਾ ਦੇ ਨਹੀਂ ਹੋ ਸਕਦੇ ਕਿ ਕਿਸੇ ਨੂੰ ਇਹ ਆਖਣ ਕਿ ਪਹਿਲਾਂ ਮਰੋ ਤੇ ਫਿਰ ਜਨਮ ਧਾਰੋ ਤਾਂ ਬ੍ਰਹਮ ਗਿਆਨ ਦੀ ਦਾਤ ਮਿਲੇਗੀ। ਗੁਰੂ ਸਾਹਿਬ ਤਾਂ ਹਰ ਵੇਲੇ ਬ੍ਰਹਮ-ਗਿਆਨ ਦੀ ਦਾਤ ਵੰਡਦੇ ਸਨ। ਉਹ ਅਜਿਹਾ ਕਦੇ ਨਹੀਂ ਆਖ ਸਕਦੇ ਸਨ।

ਚੌਥੀ ਗਲ : ਉਨਤਾਲੀਵੀਂ ਤੇ ਚਾਲੀਵੀਂ ਪਉੜੀ ਦੇ ਕਰਤਾ ਬਾਰੇ ਭੁਲੇਖਾ ਪਾਇਆ ਗਿਆ ਹੈ। ਇਸ ਬਾਰੇ ਕੋਈ ਇਤਿਹਾਸਕ ਗਵਾਹੀ ਨਹੀਂ ਮਿਲਦੀ। ਸੋ ਇਹ ਸਾਰੀ ਮਹਾਨ ਰਚਨਾ ਗੁਰੂ ਅਮਰਦਾਸ ਜੀ ਦੀ ਰਚਨਾ ਹੈ।

ਸਾਡਾ ਵਿਚਾਰ ਹੈ ਕਿ ਸਾਰਾ ਭੁਲੇਖਾ ਇਸ ਕਰਕੇ ਪੈ ਗਿਆ ਹੈ ਕਿ ਗੁਰੂ ਜੀ ਦੇ ਪੋਤਰੇ ਦਾ ਨਾਮ ਅਨੰਦ ਸੀ। ਇਸ ਬਾਣੀ ਦਾ ਨਾਮ ਵੀ ਅਨੰਦ ਹੈ ਇਸ ਲਈ ਇਹ ਕਥਾਵਾਂ ਰਚ ਦਿਤੀਆਂ ਗਈਆਂ ਕਿ ਪੋਤਰੇ ਦੇ ਜਨਮ ਦੀ ਖ਼ੁਸ਼ੀ ਵਿਚ ਗੁਰੂ ਸਾਹਿਬ ਨੇ ਇਨੀ ਦਾਰਸ਼ਨਿਕ ਤੇ ਲੰਮੇਰੀ ਬਾਣੀ ਰਚੀ ਹੈ। ਸੋ ਇਹ ਉਥਾਨਕਾਵਾਂ ਆਧਾਰ ਰਹਿਤ ਹਨ।

ਅਨੰਦ ਸਾਹਿਬ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਸ ਬਾਣੀ ਵਿਚ ਕੁਟੰਬ ਦੇ ਮੋਹ ਨੂੰ ਤਿਆਗਣ ਲਈ ਆਖਿਆ ਹੈ ਕਿਉਂ ਕਿ :

ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥

ਸੋ ਅਸੀਂ ਆਖ ਸਕਦੇ ਹਾਂ ਕਿ ਇਹ ਮਹਾਨ ਰਚਨਾਂ ਗੁਰੂ ਸਾਹਿਬ ਨੇ ਸਾਧਾਰਨ ਜੀਵਾਂ ਨੂੰ ਗਿਆਨ ਉਪਦੇਸ਼ ਦੇਣ ਹਿਤ ਰਚੀ ਹੈ ਜਿਸ ਵਿਚ ਅਨੰਦ ਦੀ ਪ੍ਰਾਪਤੀ ਦੇ ਸਾਧਨ ਦੱਸੇ ਹਨ ਤੇ ਇਹ ਦੱਸਿਆ ਹੈ ਕਿ ਅਸਲ ਅਨੰਦ ਕੀ ਹੈ ? ਇਹ ਦਾਰਸ਼ਨਿਕ ਰਚਨਾ ਹੈ। ਇਸ ਦਾ ਕੇਂਦਰੀ ਵਿਸ਼ਾ ਸਦੀਵੀ ਸਹਿਜ ਅਨੰਦ ਦੀ ਪ੍ਰਾਪਤੀ ਹੈ।



# ਅਨੰਦ ਸਾਹਿਬ ਵਿਚ 'ਅਨੰਦ' ਦਾ ਸੰਕਲਪ

ਮਾਨਵ ਦਾ ਹਰ ਕਰਮ ਕਿਸੇ ਸੁਖ ਦੀ ਪ੍ਰਾਪਤੀ ਲਈ ਹੁੰਦਾ ਹੈ। ਸੁਖਾਂ ਦੀ ਤਾਂਘ ਉਸ ਨੂੰ ਸੁਖ-ਪ੍ਰਾਪਤੀ ਲਈ ਸਰਗਰਮ ਯਤਨ ਕਰਨ ਲਈ ਹਰ ਵੇਲੇ ਪ੍ਰੇਰਦੀ ਹੈ ਅਤੇ ਮਾਨਵ ਇਹਨਾਂ ਛਿੰਨ ਭੰਗਰੇ ਸੁਖਾਂ ਦੀ ਖਾਤਰ ਕਰੜੀਆਂ ਸਾਧਨਾਂ ਕਰਦਾ ਹੈ। ਸੁਖ ਮਿਲਦਾ ਹੈ ਪਰ ਇਸ ਸੁੱਖ ਦੀ ਆਰਜਾ ਬੜੀ ਥੋਹੜੀ ਹੁੰਦੀ ਹੈ। ਇਹ ਸੁੱਖ ਹੀ ਦੁੱਖ ਦਾ ਕਾਰਣ ਬਣ ਜਾਂਦਾ ਹੈ। ਮਾਨਵ ਤੜਪ ਜਾਂਦਾ ਹੈ। ਆਦਿ ਜੁਗਾਦਿ ਤੋਂ ਮਨੁੱਖ ਸਦੀਵੀ ਸੁਖ ਦੀ ਪ੍ਰਾਪਤੀ ਲਈ ਘਾਲਣਾ ਘਾਲਦਾ ਆਇਆ ਹੈ। ਇਸ ਜਗਤ ਜਲੰਦੇ ਵਿਚ ਜੀਵ ਦੁੱਖ-ਅਗਨਿ ਵਿਚ ਆਦਿ ਜੁਗਾਦੋਂ ਜਲਦੇ ਆਏ ਹਨ।

ਧਰਮ ਮਨੁੱਖ ਨੂੰ ਸਦੀਵੀ ਸੁਖ ਪ੍ਰਾਪਤ ਕਰਨ ਦਾ ਰਾਹ ਦੱਸਦਾ ਹੈ। ਗੁਰਬਾਣੀ ਵਿਚ ਸੁਖ ਲਈ ਸਾਗਰ ਦ੍ਰਿਸ਼ਟੀਗੋਚਰ ਹੁੰਦੇ ਹਨ। ਸੁੱਖ ਆਨੰਦ, ਨਿਹਾਲ, ਸ਼ਾਂਤੀ ਖੁਸ਼ੀ ਆਦਿ ਸਦੀਵੀ ਸੁਖ ਲਈ ਵਰਤੇ ਹਨ। ਅਨੰਦ ਮਾਨਸਿਕ ਖੁਸ਼ੀ ਦਾ ਸਿਖਰ ਆਖਿਆ ਜਾ ਸਕਦਾ ਹੈ। ਗੁਰੂ ਅਮਰ ਦਾਸ ਜੀ ਨੇ ਅਨੰਦ ਬਾਰੇ ਲੰਮੇਰਾ ਨਿਬੰਧਕਾਵਿ ਰਚਿਆ ਹੈ, ਜਿਸ ਵਿਚ ਅਨੰਦ ਦੇ ਸੁਰੂਪ ਤੇ ਪ੍ਰਾਪਤੀ ਸਾਗਰ ਬਾਰੇ ਵਿਚਾਰ ਅਭਿਵਿਅਕਤ ਕਰਕੇ ਇਕ ਨਿਗਰ ਸੁੱਖ ਜਾਂ ਅਨੰਦ ਦੇ ਦਰਸ਼ਨ ਕਰਵਾਏ ਹਨ। ਅਨੰਦ ਅਜਿਹੀ ਮਾਨਸਿਕ ਦਸ਼ਾ ਹੈ, ਜਿਸ ਬਾਰੇ ਆਖਣਾ ਕਠਿਨ ਹੈ। ਕਬੀਰ ਜੀ ਨੂੰ ਜਦੋਂ ਅਜਿਹੀ ਦਸ਼ਾ ਦਾ ਬਿਆਨ ਕਰਨ ਲਈ ਆਖਿਆ ਹੋਣਾ ਹੈ ਤਾਂ ਉਹਨਾਂ ਨੇ ਇਹ ਆਖਕੇ "ਕਹੁ ਕਬੀਰ ਗੂੰਗੇ ਗੁੜ ਖਾਇਆ ਪੂਛੈ ਤੇ ਕਿਆ ਕਹੀਐ॥" ਸ਼ਬਦ-ਸਮਰਥਾ ਨੂੰ ਮਖੌਲ ਕੀਤਾ ਹੋਣਾ ਹੈ। ਇਹ ਅਲੌਚਿਕ ਅਨੰਦ ਸ਼ਬਦ ਦੀ ਪਕੜ ਵਿਚ ਕਿਥੇ ਆ ਸਕਦਾ ਹੈ ?

ਅਨੰਦ ਦਾ ਸਾਧਾਰਨ ਕੋਸ਼ ਅਰਥ ਹੈ ਖੁਸ਼ੀ, ਸ਼ਾਂਤੀ ਆਦਿ ਪਰ ਪੰਜਾਬੀ ਸ਼ਬਦ ਭੰਡਾਰ ਵਿਚ 'ਅਨੰਦ' ਸ਼ਬਦ ਦਾ ਹੋਰ ਕੋਈ ਸਮਭਾਵੀ ਸ਼ਬਦ ਨਹੀਂ ਹੈ। 'ਅਨੰਦ' ਅਨੰਦ ਹੈ। ਡਾ: ਤਾਰਨ ਸਿੰਘ ਦੇ ਸ਼ਬਦਾਂ ਵਿਚ "ਪੰਜਾਬੀ ਵਿਚ ਕੋਈ ਹੋਰ ਸ਼ਬਦ 'ਅਨੰਦ' ਸ਼ਬਦ ਦੇ ਭਾਵ ਨੂੰ ਪੂਰੀ ਤਰ੍ਹਾਂ ਨਹੀਂ ਦਰਸਾ ਸਕਦਾ ... ... ... ... ਅਨੰਦ ਸ਼ਬਦ

ਆਤਮਾ ਦੀ ਕਿਸੇ ਅਵਸਥਾ ਦਾ ਸੂਚਕ ਹੈ ਜਿਸ ਅਵਸਥਾ ਵਿਚ ਸ਼ਾਂਤੀ ਅਡੋਲਤਾ, ਤ੍ਰਿਪਤੀ, ਨਿਰਲੇਪਤਾ ਕੋਮਲਤਾ ਆਦਿ ਸਾਰੇ ਲੱਛਣ ਉਪਸਥਿਤ ਹਨ ਅਤੇ ਜੋ ਅਵਸਥਾ ਸਥਿਰ ਰਹਿੰਦੀ ਹੈ। 'ਖੁਸ਼ੀ' ਵਿਚ ਇੰਨਾਂ ਆਤਮਕ ਭਾਵ ਨਹੀਂ ਹੈ ਜਿੰਨਾ ਮਾਨਸਕ ਹੈ, ਇਸ ਦੇ ਅਰਥ ਇੰਨੇ ਤ੍ਰਿਪਤੀ ਦੇ ਸੂਚਕ ਨਹੀਂ ਜਿੰਨੇ ਇਕ ਸਾਮਯਕ ਪੂਰਤੀ ਦੇ ਅਤੇ ਇਹ ਅਵਸਥਾ ਇਕ ਛਿਨ ਭੰਗਰ ਪੱਧਰ ਦੀ ਲਖਾਇਕ ਹੈ ਨਾ ਕਿ ਸਦੀਵੀ ਸੱਤਾ ਦੀ।"[1]

ਸੋ ਸੁਖ ਤੇ ਅਨੰਦ ਵਿਚ ਅੰਤਰ ਹੈ। ਸੁੱਖ ਸਰੀਰਕ ਜਾਂ ਪਦਾਰਥਕ ਪੱਧਰ ਦੀ ਖੁਸ਼ੀ ਹੈ ਪਰ ਅਨੰਦ ਆਤਮਿਕ ਹੈ। ਸੁੱਖ ਸਥੂਲ ਜਿਹੀ ਅਵਸਥਾ ਜਾਪਦੀ ਹੈ, ਜਦੋਂ ਕਿ ਅਨੰਦ ਸੂਖਮ ਅਵਸਥਾ ਜਾਪਦੀ ਹੈ। ਗੁਰਬਾਣੀ ਵਿਚ ਆਤਮਿਕ ਸੁਖਾਂ ਨੂੰ ਮਹਾਨਤਾ ਮਿਲੀ ਹੈ ਨਾ ਕਿ ਸਰੀਰਕ ਰਸਾਂ ਨੂੰ।

ਜ਼ਿੰਦਗੀ ਵਿਚ ਦੁੱਖ ਅਧਿਕ ਹਨ ਤੇ ਸੁਖ ਅਲਪ ਇਹੀ ਕਾਰਨ ਹੈ ਕਿ ਮਾਨਵ ਨੇ ਹਮੇਸ਼ਾ ਸਦੀਵੀ ਸੁੱਖ, ਜਿਸ ਨੂੰ ਅਨੰਦ ਆਖ ਲਈਏ, ਦੀ ਪ੍ਰਾਪਤੀ ਲਈ ਯਤਨ ਕੀਤੇ ਹਨ। ਅਸਲ ਵਿਚ ਮਾਨਵ ਜੀਵਨ ਇਕ ਨਿਰੰਤਰ ਸੰਘਰਸ਼ ਹੈ। ਮਹਾਨ ਸੰਘਰਸ਼! ਜਨਮ ਤੋਂ ਮਰਨ ਤੱਕ ਹਰ ਮਾਨਵ ਨੂੰ ਸੰਘਰਸ਼ ਕਰਨਾ ਪੈਂਦਾ ਹੈ ਉਸ ਨੂੰ ਜੀਵਨ ਵਿਚ ਦੁੱਖ, ਦਰਦ, ਤਕਲੀਫ਼ਾਂ, ਬੁਰਿਆਈਆਂ, ਕਹਿਰ ਆਫ਼ਤਾਂ, ਜ਼ਬਰ, ਜ਼ੁਲਮ, ਕਾਤਲਾਂ, ਘਾਤਕਾਂ, ਦੋਖੀਆਂ, ਮੀਣਿਆਂ, ਨਿੰਦਕਾਂ, ਗਦਾਰਾਂ, ਜ਼ਾਲਸਾਜ਼ਾਂ, ਰੱਬੀ ਕਹਿਰਾਂ, ਹੜਾਂ, ਬਿਜਲੀਆਂ, ਬੇਵਫਾਈਆਂ, ਅਨਿਆਂ, ਧੋਖਿਆਂ, ਕੁਫਰਾਂ ਆਦਿ ਨਾਲ ਦੋ ਹੱਥ ਹੋਣਾ ਪੈਂਦਾ ਹੈ। ਇਸ ਲਈ ਦੁੱਖ ਜੀਵਨ ਨੂੰ ਬੋਝਲ ਤੇ ਬੇਚੈਨੀ ਭਰਪੂਰ ਬਣਾ ਦਿੰਦੇ ਹਨ।

ਅਧਿਆਤਮਕ, ਤੇ ਦਾਰਸ਼ਨਿਕ ਜਗਤ ਵਿਚ ਇਹਨਾਂ ਦੁੱਖਾਂ ਦੇ ਕਾਰਨ ਲੱਭਣ ਦੇ ਯਤਨ ਕੀਤੇ ਗਏ ਹਨ। ਪਹਿਲਾਂ ਵੱਡਾ ਕਾਰਨ ਹੈ ਅਗਿਆਨ। ਅਗਿਆਨ ਵੱਸ ਇਹ ਜੀਵ ਇਸ ਦਿਸਦੇ ਵਸਦੇ ਜਗਤ ਨੂੰ ਹੀ ਸਭ ਕੁਝ ਸਮਝ ਲੈਂਦਾ ਹੈ ਜਦੋਂ ਕਿ ਸਭ ਕੁਝ ਕਾਲ ਵੱਸ ਹੈ। ਇਹਨਾਂ ਵਸਤਾਂ ਨਾਲ ਮੋਹ ਹੀ ਦੁੱਖ ਦਾ ਕਾਰਨ ਬਣ ਜਾਂਦਾ ਹੈ। ਇਹ ਸਕੇ ਸੰਬੰਧੀ ਸਭ ਆਪਣੇ ਸਵਾਰਥ ਹਿਤ ਜੁੜੇ ਹੁੰਦੇ ਹਨ ਪਰ ਜਦੋਂ ਜੀਵ ਤੇ ਭੀੜ ਬਣਦੀ ਹੈ ਤਾਂ ਕੋਈ ਸਾਥ ਨਹੀਂ ਦਿੰਦਾ।

ਮਹਾਤਮਾ ਬੁੱਧ ਜੀ ਨੇ ਦੁੱਖਾ ਦਾ ਕਾਰਣ ਤ੍ਰਿਸ਼ਨਾ ਜਾਂ ਇੱਛਾ ਨੂੰ ਮੰਨਿਆਂ ਹੈ। ਅਸਲ ਵਿਚ ਇਕ ਇੱਛਾ ਪੂਰੀ ਹੁੰਦੀ ਹੈ ਤੇ ਦੱਸ ਇੱਛਾਵਾਂ ਜਨਮ ਲੈ ਲੈਂਦੀਆਂ ਹਨ। ਖਬਰੇ ਇਹੀ ਕਾਰਨ ਹੈ ਕਿ ਮਾਹਤਮਾਂ ਬੁੱਧ ਜੀ ਨੇ ਆਖਿਆ ਸੀ" ਹੇ ਭਿਖਸ਼ੂਓ ਆਪਣੀਆਂ ਇਛਾਵਾਂ ਨੂੰ ਮਾਰੋ। ਆਪਣੇ ਮਨ ਵਿਚ ਨਿਰਵਾਣ ਲਈ ਵੀ ਆਸ ਨਾ ਰੱਖੋ। ਇਹ ਨਿਰਵਾਣ ਦੀ ਇੱਛਾ ਵੀ ਦੁੱਖ ਦਾ ਕਾਰਨ ਹੈ। ਤ੍ਰਿਸ਼ਨਾ ਸਾਰਿਆਂ ਦੁੱਖਾਂ ਦਾ ਮੂਲ ਹੈ।"

---

1 ਸਹਿਜ ਤੇ ਅਨੰਦ ਡਾ: ਤਾਰਨ ਸਿੰਘ ਪੰਨਾ-9.

ਗੁਰੂ ਅਰਜਨ ਦੇਵ ਜ਼ੀ ਵੀ ਅਜਿਹੇ ਵਿਚਾਰ ਪ੍ਰਗਟ ਕਰਦਿਆਂ ਆਖਦੇ ਹਨ "ਤ੍ਰਿਸ਼ਨਾ ਬਿਰਲੈ ਹੀ ਕੀ ਬੁਝੀ ਹੈ" ਇਹ ਤ੍ਰਿਸ਼ਨਾ ਹੀ ਸਰਬ-ਦੁੱਖ-ਜਨਨੀ ਹੈ।

ਅਗਿਆਨ ਵਸ ਪ੍ਰਾਣੀ ਪੰਜਾਂ ਚੋਰਾਂ ਤੋਂ ਮਾਰ ਖਾਈ ਜਾਂਦਾ ਹੈ। ਇਹ ਪੰਜ ਚੋਰ-ਲੋਭ, ਮੋਹ, ਕਾਮ, ਕ੍ਰੋਧ ਤੇ ਹੰਕਾਰ—ਮਨੁੱਖ ਨੂੰ ਲੁੱਟੀ ਜਾ ਰਹੇ ਹਨ। ਗੁਰਬਾਣੀ ਵਿਚ ਠੱਗ, ਚੋਰ, ਪਟਵਾਰੀ, ਬਟਵਾਰੇ, ਆਦਿ ਸ਼ਬਦਾਂ ਨਾਲ ਵਿਅਕਤ ਕੀਤਾ ਹੈ। ਇਹਨਾਂ ਰਾਹੀਂ ਪ੍ਰਾਪਤ ਕੀਤੇ ਸੁੱਖ ਛਿੰਨ ਭੰਗਰੇ ਹੋਣ ਕਾਰਨ ਮਨੁੱਖ ਨੂੰ ਦੁੱਖਾਂ ਦੀ ਮਾਰ ਖਾਣੀ ਪੈਂਦੀ ਹੈ।

ਜੀਵਨ-ਮਰਨ, ਕਾਲ-ਚੱਕਰ ! ਜਮ, ਦੂਤ ਤੇ ਮੌਤ ! ਧਰਮ ਰਾਜ ਦਾ ਲੇਖਾ, ਨਰਕਾਂ ਦੀ ਅਗਨ, ਅਵਾਗਾਉਣ ਦਾ ਚੱਕਰ। ਇਹ ਸਭ ਮਨੁੱਖ ਨੂੰ ਦੁੱਖੀ ਕਰਦਾ ਹੈ। ਇਨ੍ਹਾਂ ਦੁੱਖਾਂ ਤੋਂ ਨਜਾਤ ਪਾਉਣ ਲਈ ਮਾਨਵ ਸਦੀਵੀ ਸੁਖ ਜਾਂ ਅਨੰਦ ਪ੍ਰਾਪਤ ਕਰਨ ਲਈ ਭਟਕਦਾ ਹੈ।

ਇਹ ਬ੍ਰਹਿਮੰਡ ਦੁੱਖਾਂ ਦਾ ਘਰ ਹੈ। ਅਸਲ ਵਿਚ ਦੁੱਖ ਜੀਵਨ ਦੇ ਹਰ ਸੁਖ ਵਿਚ ਵਿਦਮਾਨ ਹੈ। ਜਦੋਂ ਮਨੁੱਖ ਬਹੁਤਾ ਹਸਦਾ ਹੈ ਤਾਂ ਅੱਖਾ ਵਿਚ ਅਥਰੂ ਆ ਹੀ ਜਾਂਦੇ ਹਨ। ਗੁਰੂ ਨਾਨਕ ਸਾਹਿਬ ਨੇ ਭਾਰਤੀ ਇਤਿਹਾਸ-ਮਿਥਿਹਾਸ 'ਚੋਂ ਪਰਿਮਾਣ ਦੇ ਕੇ ਦੱਸਿਆ ਹੈ ਕਿ ਇਸ ਜਗਤ ਵਿਚ ਸਾਰੇ ਹੀ ਦੁੱਖੀ ਹਨ:

ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥
ਪਰਸੁ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥
ਐਸੀ ਦਰਗਹ ਮਿਲੈ ਸਜਾਇ ॥

... ... ... ... ...

... ... ... ... ...

ਬਾਲੀ ਰੋਵੈ ਨਾਹੀ ਭਤਾਰੁ ॥
ਨਾਨਕ ਦੁਖੀਆ ਸਭੁ ਸੰਸਾਰੁ ॥

ਗੁਰਬਾਣੀ ਵਿਚ ਦੋ ਪ੍ਰਕਾਰ ਦੇ ਸੁੱਖ ਮੰਨੇ ਗਏ ਹਨ—ਪਦਾਰਥਿਕ ਅਤੇ ਆਤਮਿਕ। ਪਦਾਰਥਿਕ ਸੁੱਖ ਛਿੰਨ ਭੰਗਰੇ ਹਨ ਤੇ ਆਤਮਿਕ ਸਦੀਵੀ ਤੇ ਅਮਰ ਸੁੱਖ ਹਨ। ਇਹਨਾਂ ਬਾਰੇ ਵਿਚਾਰ ਕਰਨੀ ਬਣਦੀ ਹੈ।

ਪਦਾਰਥਿਕ ਸੁੱਖ ਮਾਇਆ ਦੀ ਉਪਜ ਹਨ ਅਤੇ ਇਹ ਤਾਂ ਮਨ ਨੂੰ ਤ੍ਰਿਪਤ ਨਹੀਂ ਕਰਦੇ। ਗੁਰੂ ਅਰਜਨ ਦੇਵ ਜੀ ਨੇ ਉਪਦੇਸ਼ ਦਿੱਤਾ ਹੈ ਕਿ ਹੇ ਸਿੱਖੋ ਬਹੁਤਾ ਧੰਨ ਸੰਚਿਤ ਕਰਨ, ਨਾਚ ਤਮਾਸ਼ੇ ਦੇਖਣ, ਦੇਸ਼ ਪਰਦੇਸ ਭਰਮਣ ਕਰਨ ਵਿਚ ਸਦੀਵੀ ਸੁਖ ਨਹੀਂ ਹੈ। ਸਦੀਵੀ ਜਾਂ ਸੱਚਾ ਸੁਖ ਤਾਂ ਪਰਮਾਤਮਾ ਦੇ ਗੁਣ ਗਾਉਣ ਵਿਚ ਹੈ:

ਸੁਖ ਨਾਹੀ ਬਹੁਤਾ ਧੰਨਿ ਖਾਟੈ ॥
ਸੁਖ ਨਾਹੀ ਪੇਖੇ ਨਿਰਤਿ ਨਾਟੈ ॥

ਸੁਖ ਨਾਹੀਂ ਬਹੁਦੇਸ ਭਰਮਾਏ ॥
ਸਰਬ ਸੁਖਾਂ ਹਰਿ ਹਰਿ ਗੁਣ ਗਾਏ ॥

ਕਈ ਵਾਰ ਜੀਵ ਸੋਚਦਾ ਹੈ ਕਿ ਇਹ ਕੁਟੰਬ ਦਾ ਮੋਹ ਪਿਆਰ ਹੀ ਸੱਚਾ ਸੁੱਖ ਹੈ ਪਰ ਇਹ ਧੋਖਾ ਹੈ। ਛਲ ਹੈ। ਇਹ ਸਾਰੀ ਸੰਸਾਰੀ ਰਿਸ਼ਤਿਆਂ ਦਾ ਆਧਾਰ ਆਰਥਿਕ ਹੈ। ਸਭ ਮਾਇਆ ਦੇ ਸੰਬੰਧ ਹਨ। ਗੁਰੂ ਨਾਨਕ ਸਾਹਿਬ ਦਾ ਵਿਚਾਰ ਦੇਖੋ ! ਉਹ ਆਖਦੇ ਹਨ ਕਿ ਨਾ ਕੋਈ ਭੈਣ ਹੈ, ਨਾ ਭਰਜਾਈ, ਨਾ ਸੱਸ ਨਾ ਮਾਮਾ ਮਾਮੀ ਨਾ ਭਰਾ ਨਾ ਪਿਓ ਨਾ ਮਾਂ। ਕਿੰਨਾ ਸਪਸ਼ਟ ਹੈ ਇਹ ਵਿਚਾਰ ਕਿ ਸਾਰੇ ਮੋਹ ਮਾਇਆ ਦਾ ਪਸਾਰ ਹੈ।

ਨਾ ਭੈਣਾ ਭਰਜਾਈਆ ਨਾ ਸੇ ਸੁਸੜੀਆਂ,
ਮਾਮੇ ਤੇ ਮਾਮਾਣੀਆਂ ਭਾਇਰ ਬਾਪ ਨਾ ਮਾਉ ॥

ਮਹਾਤਮਾ ਬੁੱਧ ਜੀ ਦੇ ਵਿਚਾਰ ਵੀ ਕੁਝ ਅਜਿਹੇ ਹੀ ਹਨ। "ਇਹ ਮੇਰੇ ਪੁੱਤਰ ਹਨ ਇਹ ਮੇਰੀ ਦੌਲਤ ਹੈ, ਅਜਿਹੇ ਵਿਚਾਰਾਂ ਨਾਲ ਮਨੁੱਖ ਦੁੱਖੀ ਹੁੰਦਾ ਰਹਿੰਦਾ ਹੈ। ਉਹਦਾ ਆਪਾ ਵੀ ਆਪਣਾ ਨਹੀਂ। ਪੁੱਤਰ ਤੇ ਦੌਲਤ ਉਹਦੇ ਕਿਵੇਂ ਬਣਨਗੇ ?"[1] ਇਹਨਾਂ ਵਿਚਾਰਾਂ ਨੂੰ ਕਬੀਰ ਜੀ ਨੇ ਆਪਣੀ ਬਾਣੀ ਵਿਚ ਬੜੇ ਸਰਲ ਸਪਸ਼ਟ ਤੇ ਸੁੰਦਰਤਾ ਨਾਲ ਅਭਿਵਿਅਤ ਕੀਤਾ ਹੈ :

ਪੁਤ੍ਰ ਕਲਤ੍ਰ ਲਛਮੀ ਮਾਇਆ
ਇਨ ਤੇ ਕਹੁ ਕਵਨੈ ਸੁਖ ਪਾਇਆ ?

ਇਹ ਵਿਸ਼ੇ ਵਿਕਾਰ ਤੇ ਭੋਗ ਤਾਂ ਪਲਾਂ ਦੀ ਖੁਸ਼ੀ ਦੇ ਕੇ ਸਦੀਵੀ ਦੁੱਖ ਰੋਗ ਸੋਗ ਦੇ ਜਾਂਦੇ ਹਨ। ਭਰਥਰੀ ਹਰਿ ਜੀ ਨੇ ਆਖਿਆ ਹੈ "ਮੈਂ ਸੋਚਦਾ ਸਾਂ ਕਿ ਮੈਂ ਭੋਗਾਂ ਨੂੰ ਭੋਗ ਰਿਹਾ ਹਾਂ ਪਰ ਅੱਜ ਪਤਾ ਲੱਗਾ ਭੋਗ ਮੈਨੂੰ ਹੀ ਭੋਗ ਗਏ ਹਨ।" ਗੁਰੂ ਅਮਰਦਾਸ ਜੀ ਲਿਖਦੇ ਹਨ :

ਮਿਠਾ ਕਰਕੇ ਖਾਇਆ ਬਹੁ ਸਾਦਹੁ ਵਧਿਆ ਰੋਗ।

ਅਸਲ ਵਿਚ ਸਾਰੇ ਪਦਾਰਥਿਕ ਸੁੱਖ ਆਪਣੇ ਆਪ ਵਿਚ ਦੁੱਖ ਹਨ। ਮਨੁੱਖ ਜਿੰਨਾ ਵਧ ਭੋਗਦਾ ਹੈ, ਉਨਾਂ ਹੀ ਦੁੱਖ ਪਾਉਂਦਾ ਹੈ। ਮਨ ਭਟਕਦਾ ਰਹਿੰਦਾ ਹੈ ਤੇ ਰੱਬ ਨਾਲੋਂ ਟੁੱਟਿਆ ਰਹਿੰਦਾ ਹੈ।

ਹੁਣ ਅਸੀਂ ਸਦੀਵੀ ਸੁਖ, ਜਿਸ ਨੂੰ ਅਨੰਦ ਆਖਿਆ ਹੈ, ਬਾਰੇ ਵਿਚਾਰ ਕਰਾਂਗੇ ਪਹਿਲਾਂ ਇਹ ਦੇਖੀਏ ਕਿ ਅਨੰਦ ਕੀ ਹੈ ? ਭਾਵੇਂ ਇਹ ਕਠਿਨ ਕਾਰਜ ਹੈ, ਪਰ ਫਿਰ ਵੀ ਅਨੰਦ ਬਾਰੇ ਵਿਚਾਰ ਕਰਨੀ ਲਾਹੇਵੰਦ ਹੋਵੇਗੀ।

ਭਾਰਤੀ ਦਰਸ਼ਨ ਵਿਚ ਅਨੰਦ ਦਾ ਸੰਕਲਪ ਕੋਈ ਨਵਾਂ ਨਹੀਂ ਹੈ। ਧਰਮ ਵਿਚ ਇਸ ਦੀ ਅਥਾਹ ਮਹੱਤਤਾ ਸੀ। ਇਥੇ ਤਾਈਂ ਕਿ ਪੁਰਾਤਨ ਸਾਹਿਤ-ਸਾਸਤ੍ਰੀ ਸਾਹਿਤ ਵਿਚੋਂ

---

1 ਗੁਰੂ ਨਾਨਕ ਜੀਵਨ ਯੁਗ ਤੇ ਉਪਦੇਸ਼ : ਸੇ: ਗ: ਨਿਹਾਲ ਸਿੰਘ ਪੰਨਾ-174.

ਵੀ ਅਨੰਦ ਦੀ ਖੋਜ ਕਰਦੇ ਸਨ। "ਆਚਾਰਯ ਵਿਸ਼ਵਨਾਥ ਨੇ ਸਾਹਿਤ ਦਰਪਣ ਵਿਚ ਰਸਾਤਮਕ ਵਾਕ ਨੂੰ ਹੀ ਕਾਵਿ (**वक्यं रसात्मक काव्यं**) ਮੰਨਿਆ ਹੈ। ਸੰਸਕ੍ਰਿਤ ਦੇ ਵਿਆਕਰਣ ਅਤੇ ਕੋਸ਼ ਅਨੁਸਾਰ ਰਸ ਦਾ ਅਰਥ ਜ਼ਾਇਕਾ ਜਾਂ ਸਵਾਦ ਹੋਵੇ ਪਰ ਉਪਨਿਸ਼ਦਾਂ ਅਤੇ ਬ੍ਰਹਾਮਣ ਗ੍ਰੰਥਾਂ ਵਿਚ ਇਹ ਬ੍ਰਹਮ, ਬ੍ਰਹਮਾਨਾਦ ਪਰਮਚੇਤਨਾ ਪਰਮਸਤਿ ਜਾਂ ਸਮਾਧੀ ਦਸ਼ਾ ਦਾ ਵਾਚਕ ਹੈ ਅਤੇ ਰਸ ਸਿਧਾਂਤ ਦੇ ਪ੍ਰਣੇਤਾ ਆਚਾਰਯ ਨੂੰ ਵੀ ਰਸ ਦੀ ਪ੍ਰੇਰਨਾਂ ਉਕਤ ਧਾਰਮਿਕ ਗ੍ਰੰਥਾਂ ਤੋਂ ਹੀ ਪ੍ਰਾਪਤੀ ਹੋਈ ਹੈ। ਭਾਰਤੀ ਸਾਹਿਤ ਦਾ ਹਰ ਅੰਗ ਇਸ ਅਨੰਦ ਤੋਂ ਚੰਗੀ ਤਰ੍ਹਾਂ ਪ੍ਰਭਾਵਿਤ ਹੈ। ਨਾਟਕਾਂ ਤੇ ਮਹਾਕਾਵਿਆਂ ਲਈ ਸੁਖਾਂਤ ਰਚਨਾਂ ਵਿਧੀ ਅਪਣਾਈ ਗਈ ਹੈ। ਸਾਧਰਣੀਕਰਣ ਦਾ ਸਿਧਾਂਤ ਵੀ ਕਾਵਿ ਅਨੰਦ ਪ੍ਰਸੂਤ ਹੈ। ਕਾਵਿ ਅਨੰਦ ਨੂੰ ਬ੍ਰਹਮ ਅਨੰਦ ਦਾ ਸੋਹਦਰ (ਸਕਾ ਭਰਾ) ਮੰਨਿਆ ਗਿਆ ਹੈ। ਫਲ ਸਰੂਪ 'ਅਨੰਦ' ਭਾਰਤੀ ਜਨ ਜੀਵਨ ਅਤੇ ਸਾਹਿਤ ਦੀ ਆਦਿ ਅਨਭੂਤੀ ਹੈ। ਭਾਰਤੀ ਜੀਵਨ ਸੁਖਵਾਦੀ ਹੈ, ਭਾਰਤੀਆਂ ਅਨੁਸਾਰ ਦੁੱਖ ਦੀ ਹੋਂਦ ਸੁੱਖ ਨੂੰ ਪ੍ਰਕਾਸ਼ਿਤ ਕਰਨ ਵਾਸਤੇ ਹੁੰਦੀ ਹੈ। ਸੁੱਖ ਦਾ ਵਾਸਤਵਿਕ ਗਿਆਨ ਅਨੁਭਵ ਅਥਵਾ ਰਸਾਸੁਆਦਨ ਬਿਨਾਂ ਦੁੱਖ ਦੇ ਨਹੀਂ ਹੋ ਸਕਦਾ ਅਤੇ ਪੂਰਨ ਸੁੱਖ ਦੀ ਅਵਸਥਾ ਤੋਂ ਬਿਨਾ ਅਨੰਦ ਦੀ ਪ੍ਰਾਪਤੀ ਅਸੰਭਵ ਹੈ। "ਪੂਰਣ ਸੁਖ" ਦਾ ਹੀ ਦੂਜਾ ਨਾਂ ਅਨੰਦ ਹੈ। 'ਸੁਖ ਸ਼ਬਦ ਸਾਧਾਰਣ ਅਰਥਾਂ ਲਈ ਪ੍ਰਯਕਤ ਹੁੰਦਾ ਹੈ ਅਤੇ ਅਨੰਦ ਵਿਸ਼ੇਸ਼ ਅਰਥਾਂ ਵਿਚ, ਖਾਸ ਕਰਕੇ ਅਧਿਆਤਮਿਕ ਸਥਿਰਤਾ ਦੀ ਅਭਿਵਿਅਕਤੀ ਲਈ ਵਰਤਿਆ ਜਾਂਦਾ ਹੈ।"[1] ਸੋ ਉਪ੍ਰੋਕਤ ਵਿਚਾਰ ਅਨੁਸਾਰ ਅਨੰਦ ਸੁਖ ਦੀ ਪੂਰਣ ਪ੍ਰਾਪਤੀ ਹੈ ਅਸਲ ਵਿਚ ਗੁਰੂਬਾਣੀ ਤੇ ਹੋਰ ਅਧਿਆਤਮਿਕ ਸਾਹਿਤ ਵਿਚ ਸੁਖਾਂ ਜਾਂ ਅਨੰਦ ਤੋਂ ਭਾਵ ਸਦੀਵੀ ਆਤਿਮਕਿ ਸੁਖ ਹੈ ਨਾ ਕਿ ਪਦਾਰਥਿਕ ਜਾਂ ਦੁਨਿਆਵੀ ਇੰਦ੍ਰਿਆਈ ਸੁਖ।

"ਅਨੰਦ ਪਾਰਬ੍ਰਹਮ ਦਾ ਸੂਚਕ ਹੈ... ... ਅਨੰਦ ਨਿਰਭੈਤਾ ਹੈ। ਜਦ ਤੱਕ ਦਵੈਤ ਰਹਿੰਦੀ ਹੈ, ਤਦ ਤਕ ਭੈ ਬਣਿਆ ਰਹਿੰਦਾ ਹੈ। ਅਦਵੈਤ ਦੀ ਅਨਭੂਤੀ ਨਾਲ ਨਿਰਭੈਤਾ ਦੀ ਪ੍ਰਾਪਤੀ ਹੁੰਦੀ ਹੈ। ਅਨੰਦ ਆਤਮਾ ਦਾ ਲੱਛਣ ਹੈ। ਜਦੋਂ ਅਸੀਂ ਸ਼ੋਕਵਸ ਜਾਂ ਦੁਖੀ ਰਹਿੰਦੇ ਹਾਂ ਤਾਂ ਅਸੀਂ ਸਵਸਥ ਨਹੀਂ ਰਹਿੰਦੇ। ਕਈ ਲੋਕ ਸਾਡੀ ਇਸ ਅਸੁਭਾਵਿਕ ਅਵਸਥਾ ਸਮਝਕੇ ਇਸ ਦਾ ਕਾਰਣ ਪੁੱਛਦੇ ਹਨ। ਇਸ ਦੇ ਉਲਟ ਜਦੋਂ ਅਸੀਂ ਅਨੰਦ ਵਿਚ ਰਹਿੰਦੇ ਹਾਂ ਤਾਂ ਅਸੀਂ ਸਵਸਥ ਰਹਿੰਦੇ ਹਾਂ। ਇਸ ਸਮੇਂ ਕੋਈ ਸਾਡੀ ਅਵਸਥਾ ਬਾਰੇ ਸਵਾਲ ਨਹੀਂ ਪੁੱਛਦਾ ਕਿਉਂਕਿ ਉਹ ਸਮਝਦਾ ਹੈ ਕਿ ਅਨੰਦ ਸਾਡੀ ਸੁਭਾਵਿਕ ਤੇ ਵਾਸਤਵਿਕ ਅਵਸਥਾ ਹੈ। ਇਸ ਤੋਂ ਸਿੱਧ ਹੈ ਕਿ ਦੁੱਖ ਆਤਮਾ ਦਾ ਉਪ ਲੱਛਣ ਹੈ ਅਤੇ ਅਨੰਦ ਉਸ ਦਾ ਸੁਭਾਵਕ ਲੱਛਣ ਹੈ।

"ਅਨੰਦ ਨਿਤ ਹੈ। ਇਸ ਦਾ ਅਭਾਵ ਕਦੇ ਨਹੀਂ ਹੁੰਦਾ। ਜਾਗ੍ਰਤ ਸਵਪਨ ਤੇ ਸੁਸ਼ਪਤੀ ਹਰ ਅਵਸਥਾ ਵਿਚ ਅਨੰਦ ਦਾ ਕੁਝ ਨਾ ਕੁਝ ਅਨੁਭਵ ਹੁੰਦਾ ਰਹਿੰਦਾ ਹੈ।

---

ਗੁਰਬਾਣੀ ਟੀਕੇ : ਅਨੰਦ ਘਣ ਸੰ: ਡਾ: ਜੱਗੀ ਪੰਨਾ-80

ਸੁਸ਼ਪਤੀ ਵਿਚ ਵਿਸ਼ਿਆਂ ਦਾ ਅਭਾਵ ਰਹਿੰਦਾ ਹੈ ਫਿਰ ਵੀ ਅਨੰਦ ਦਾ ਅਨੁਭਵ ਹੁੰਦਾ ਹੈ ਕਿਉਂਕਿ ਸੌਂ ਕੇ ਜਾਗਣ ਤੋਂ ਬਾਦ ਸਾਰਿਆ ਦੇ ਅਨੁਭਵ ਵਿਚ ਅਜਿਹਾ ਹੁੰਦਾ ਹੈ ਜਾਗ੍ਰਤ ਤੇ ਸਵਪਨ ਵਿਚ ਸੁਖ ਦੁਖ ਰਹਿੰਦੇ ਹਨ। ... ... ... ... ਸੁਸ਼ਪਤੀ ਵਿਚ ਦੁਖ ਸੁਖ ਦਾ ਦਵੰਦ ਦਬ ਜਾਦਾ ਹੈ ਅਤੇ ਅਨੰਦ ਮਾਤ੍ਰ ਦਾ ਅਨੁਭਵ ਹੁੰਦਾ ਹੈ। ਅਨੰਦ ਸਦਾ ਵਰਤਮਾਨ ਹੈ ... ... ... ... ।

"ਕੁਝ ਲੋਕ ਸੁਖ ਤੇ ਅਨੰਦ ਦੋਵਾਂ ਨੂੰ ਅਭਿੰਨ ਸਮਝਦੇ ਹਨ ਪਰ ਤਾਤਵਿਕ ਤੇ ਨੈਤਿਕ ਦ੍ਰਿਸ਼ਟੀ ਤੋਂ ਦੋਵਾਂ ਵਿਚ ਅੰਤਰ ਹੈ। ਵੇਦਾਤੀ ਸੁਖ ਨੂੰ 'ਸਾਤਿਸ਼ਯ ਸੁਖ' ਅਤੇ ਅਨੰਦ ਨੂੰ 'ਨਿਰਤਿਸ਼ਯ ਸੁਖ' ਕਹਿੰਦੇ ਹਨ। ਸੁਖ ਪਰਿਵਰਤਣਸ਼ੀਲ, ਅਸਥਿਰ ਤੇ ਭੰਗਰ ਹੈ, ਅਨੰਦ ਨਿਤ ਤੇ ਸਥਿਰ ਹੈ। ਸੁੱਖ ਦੁੱਖ ਦੀ ਅਪੇਖਿਆ ਕਰਦਾ ਹੈ। ਸੁਖ ਦੁਖ ਦਾ ਦਵੰਦ ਹੈ। ਅਨੰਦ ਇਸ ਦਵੰਦ ਤੋਂ ਮੁਕਤ ਹੈ। ਉਹ ਦਵੰਦ ਅਨਭੂਤੀ ਨਾ ਹੋ ਕੇ ਅਦਵੈਤ ਅਨੁਭੂਤੀ ਹੈ। ਸੁਖ ਨੂੰ ਅਨੰਦਲੇਸ਼ ਜਾਂ ਅਨੰਦ ਦੀ ਅਲਪ ਮਾਤ੍ਰਾ ਕਿਹਾ ਜਾਂਦਾ ਹੈ ... ... ... ... ਸੁਖ ਦਾ ਸਬੰਧ ਸਰੀਰ ਤੇ ਇੰਦ੍ਰੀਆਂ ਨਾਲ ਹੈ ਅਤੇ ਅਨੰਦ ਦਾ ਆਤਮਾ ਨਾਲ। ... ... ਸੁਖ ਲੌਕਿਕ ਹੈ ਅਨੰਦ ਅਲੌਕਿਕ ਜਾਂ ਲੋਕੋਤਰ ! ਸੁਖ ਅਨੰਦ ਤੇ ਨਿਰਭਰ ਹੈ ਤੇ ਅਨੰਦ ਆਪ ਆਤਮ-ਨਿਰਭਰ ਹੈ ... ... ... ਜਿਸ ਨੂੰ ਅਨੰਦ ਦਾ ਸੱਚਾ ਅਸਵਾਦਨ ਹੁੰਦਾ ਹੈ ਉਸ ਨੂੰ ਹੋਰ ਸਭ ਕੁਝ ਫਿਕਾ ਲਗਦਾ ਹੈ। ਅਨੰਦ ਦਾ ਸਵਾਦ ਗੂੰਗੇ ਦੇ ਗੁਣ ਚੱਖਣ ਵਾਂਗ ਹੈ। ... ... ... ਅਨੰਦ ਆਤਮਾ ਦਾ ਸੁਭਾ ਹੈ। ਆਤਮ ਗਿਆਨ ਨਾ ਰਹਿਣ ਦਾ ਵੀ ਗਿਆਨ ਨਹੀਂ ਰਹਿੰਦਾ।"[1]

ਇਸ ਤਾਤਵਿਕ ਤੇ ਸਿਧਾਂਤਕ ਵਿਚਾਰ ਉਪ੍ਰੰਤ ਹੁਣ ਅਸੀਂ ਅਨੰਦ ਸਾਹਿਬ ਵਿਚ ਆਏ 'ਅਨੰਦ' ਦੇ ਸੰਕਲਪ ਬਾਰੇ ਵਿਚਾਰ ਕਰਾਂਗੇ। ਗੁਰੂ ਅਮਰਦਾਸ ਜੀ ਨੇ ਆਪਣੀ ਅਨਭੂਤੀ ਨੂੰ ਬੜੇ ਸਪਸ਼ਟ ਸ਼ਬਦਾਂ ਵਿਚ ਵਿਅਕਤ ਕੀਤਾ ਹੈ। ਗੁਰਬਾਣੀ ਵਿਚ ਅਨੰਦ ਦੀ ਪ੍ਰਾਪਤੀ ਪਰਮਾਤਮਾ ਦੀ ਪ੍ਰਾਪਤੀ ਹੈ। ਤੇ ਪਰਮਾਤਮਾਂ ਲਈ ਸਤਿਗੁਰੂ ਸ਼ਬਦ ਦਾ ਪ੍ਰਯੋਗ ਵੀ ਕੀਤਾ ਮਿਲਦਾ ਹੈ। ਕਾਰਨ ਹੈ ਕਿ ਸਿੱਖ ਵਿਚਾਰਧਾਰਾ ਵਿਚ ਗੁਰੂ-ਪਾਰਬ੍ਰਹਮ ਇਕ ਰੂਪ ਹਨ "ਗੁਰ ਗੋਬਿੰਦ" ਗੋਬਿੰਦ ਗਰੂ ਹੈ ਨਾਨਕ ਭੇਦ ਨਾ ਭਾਈ "ਜਾਂ "ਗੁਰ ਪਰਮੇਸ਼ਰ ਏਕੋ ਜਾਨ" ਇਸ ਵਿਚਾਰ ਨੂੰ ਸਪਸ਼ਟ ਕਰਨ ਲਈ ਕਾਫੀ ਹਨ। ਗੁਰੂ ਅਮਰਦਾਸ ਜੀ ਨੇ ਪਹਿਲੀ ਪਉੜੀ ਵਿਚ ਹੀ ਦੱਸਿਆ ਹੈ ਕਿ ਮੈਨੂੰ ਸਤਿਗੁਰੂ ਮਿਲਿਆ ਹੈ ਜਿਸ ਕਰਕੇ ਅਨੰਦ ਦੀ ਪ੍ਰਾਪਤੀ ਹੋਈ ਹੈ।

ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ ॥
ਸਤਿਗੁਰੂ ਤ ਪਾਇਆ ਸਹਿਜ ਸੇਤੀ ਮਨਿ ਵਜੀਆ ਵਧਾਈਆ ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥

---

1 हिन्दी साहित्य कोष पृ० 112

ਸਬਦੋ ਤਾ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
ਕਹੈ ਨਾਨਕ ਅਨੰਦ ਹੋਆ ਸਤਿਗੁਰੂ ਮੈ ਪਾਇਆ ॥

ਇਹ ਕੇਂਦਰ ਹੈ ਜਿਸ ਦਵਾਲੇ ਸਾਰੀ ਬਾਣੀ ਘੁੰਮਦੀ ਹੈ। ਇਹੀ ਅਨੰਦ ਹੈ! ਇਹੀ ਸਿਖਰ ਹੈ ਸਾਰੇ ਸੁਖਾਂ ਦਾ। ਇਸ ਦੀ ਪ੍ਰਾਪਤੀ ਹਰ ਜਗਿਆਸੂ ਨੇ ਕਰਨੀ ਹੈ। ਇਹਨਾਂ ਸਤਰਾਂ ਦੇ ਅਰਥ ਭਾਈ ਵੀਰ ਸਿੰਘ ਜੀ ਨੇ ਇਸ ਪ੍ਰਕਾਰ ਕੀਤੇ ਹਨ "ਹੇ ਮੇਰੀ ਮਾਂ (ਜਦ ਦਾ) ਮੈਂ ਸਤਿਗੁਰੂ ਪਾਇਆ ਹੈ (ਤਦ ਦਾ ਮੈਨੂੰ) ਅਨੰਦ ਹੋ ਗਿਆ ਹੈ। (ਮੈਂ ਕੋਈ ਆਪ ਯਤਨ ਨਹੀਂ ਕੀਤਾ ਮੈਨੂੰ) ਤਾਂ ਉਹ ਸਤਿਗੁਰੂ ਸਹਜ ਨਾਲ ਹੀ ਪ੍ਰਾਪਤ ਹੋ ਗਿਆ ਸੀ (ਤਦੋਂ ਹੀ ਮੇਰੇ) ਮਨ ਵਿਚ ਵਧਾਈਆਂ ਵੱਜ ਪਾਇਆਂ ਸਨ। (ਮੇਰੀ ਉਸ ਅੰਤ੍ਰੀਵ ਖੁਸ਼ੀ ਪਰ ਦੇਹ ਵਾਲਿਆਂ ਗਾਇਕਾ ਨੇ ਸ਼ਦਿਆਨੇ ਤਾਂ ਗਉਣੇ ਹੀ ਸਨ, ਨਾਲ) ਰਤਨ (ਰੂਪ) ਰਾਗ (ਆਪ ਉਨ੍ਹਾਂ ਦੇ) ਪਰਵਾਰ (ਤੇ ਉਨ੍ਹਾਂ ਦੀਆਂ) ਰਾਗਣੀਆਂ (ਵਧਾਈ ਦੇ) ਸ਼ਬਦ ਗਾਉਣ ਵਾਸਤੇ ਆਈਆਂ ਸਨ। (ਹੁਣ ਤੁਸੀਂ ਜੋ ਵਧਾਈ ਦੇਣ ਆਏ ਹੋ ਤੇ) ਜਿਨ੍ਹਾਂ ਨੇ (ਆਪਣੇ) ਮਨ ਵਿਚ (ਪਰਮੇਸ਼ਰ ਨੂੰ) ਵਸਾਯਾ ਹੈ ਹਰੀ ਦਾ ਸ਼ਬਦ ਗਾਵੋਂ (ਭਾਵ ਕੀਰਤਨ ਕਰੋ) ਕਹਿੰਦੇ ਹਨ (ਗੁਰੂ) ਨਾਨਕ (ਜੀ ਜਦ ਦਾ) ਮੈਂ ਸਤਿਗੁਰੂ ਪਾਇਆ ਹੈ (ਤਦ ਦਾ ਮੈਨੂੰ) ਅਨੰਦ ਹੋ ਗਿਆ ਹੈ।"[1]

ਸਤਿਗੁਰੂ ਦੀ ਪ੍ਰਾਪਤੀ ਹੀ। ਸਤਿਗੁਰੂ ਅਨੰਦ ਦਾਤਾ ਹੈ। ਸਰਬ ਸੁਖ ਦਾਤਾ ਹੈ। "ਸਤਿਗੁਰੂ ਕੌਣ ਹੈ ? ਸਤਿਗੁਰੂ ਪਾਰਬ੍ਰਹਮ ਦਾ ਪ੍ਰਯਾਯ ਹੈ। ਉਹ ਸਰਬ ਕਲਾ ਸੰਪੰਨ ਦੁਖ-ਪਾਪ ਨਾਸ਼ਕ ਅਤੇ ਪੰਜ ਵਾਸ਼ਨਾਵਾਂ ਨੂੰ ਅਧੀਨ ਰੱਖਣ ਵਾਲਾ ਹੈ। ਕਾਲ ਉਸ ਦੇ ਕਾਬੂ ਵਿਚ ਕੀਤਾ ਜਾ ਸਕਦਾ ਹੈ। ਉਸ ਨੇ ਮੋਹ ਮਾਇਆ ਦੀ ਸਿਰਜਣਾ ਕੀਤੀ ਹੈ। ਉਹ ਅਗਮ ਅਗੋਚਰ ਅਤੇ ਅਨੰਤ ਹੈ। ਸਾਰਾ ਸੰਸਾਰ ਉਸ ਦੀ ਉਤਪੱਤੀ ਹੈ।"[2]

ਗੁਰੂ ਸਾਹਿਬ ਨੇ ਫਿਰ ਇਸ ਵਿਚਾਰ ਨੂੰ ਦ੍ਰਿੜਾਇਆ ਹੈ ਕਿ ਸੱਚਾ ਅਨੰਦ-ਦਾਤਾ ਸਤਿਗੁਰੂ ਹੈ। "ਅਨੰਦ ਆਨੰਦ" ਸਭ ਕੋਈ ਕਹਿੰਦਾ ਹੈ (ਪਰ ਸਦਾ ਦਾ) ਆਨੰਦ (ਤਾਂ ਉਹ ਹੈ ਜੋ) ਗੁਰੂ ਤੋਂ (ਅਸਾਂ ਨੇ) ਜਾਣਿਆ ਹੈ। (ਸੋ ਜਾਣ ਲਓ) ਹੇ ਪਿਆਰੇ ! (ਕਿ ਜਿਸ ਤੇ) ਗੁਰੂ ਕਿਰਪਾ ਕਰੇ ਸਦਾ ਅਨੰਦ ਨੂੰ (ਉਹ ਸਿੱਖ) ਜਾਣਦਾ ਹੈ। (ਗੁਰੂ) ਕਿਰਪਾ ਕਰਕੇ (ਪਹਿਲਾਂ ਸਿੱਖ ਦੇ) ਪਾਪ ਕੱਟਦਾ ਹੈ (ਫੇਰ) ਗਯਾਨ ਦਾ ਸੁਰਮਾ (ਸਿੱਖ ਦੀਆਂ ਅੱਖਾਂ ਵਿਚ) ਪਾਉਂਦਾ ਹੈ। (ਐਉਂ ਪਾਪ ਰਹਿਤ ਤੇ ਗਯਾਨਵਾਦ ਹੋਕੇ) ਜਿਨ੍ਹਾਂ ਦਾ ਅੰਦਰੋਂ ਮੋਹ ਟੁੱਟ ਗਿਆ ਹੈ; ਉਹਨਾਂ ਦਾ ਸ਼ਬਦ ਸਚੇ ਵਾਹਿਗੁਰੂ ਨੇ ਸੰਵਾਰ ਦਿੱਤਾ ਹੈ। "ਕਹਿੰਦੇ ਹਨ (ਗੁਰੂ ਨਾਨਕ (ਦੇਵ ਜੀ) ਇਹ ਅਨੰਦ ਹੈ (ਪਰ) ਇਹ ਅਨੰਦ ਅਸਾਂ ਗੁਰੂ ਤੋਂ ਜਾਣਿਆ ਹੈ।"[3]

---

1 ਪੰਜ ਗ੍ਰੰਥੀ ਸਟੀਕ ਭਾਈ ਵੀਰ ਸਿੰਘ ਪੰਨਾ-190

2 ਗੁਰਬਾਣੀ ਟੀਕੇ : ਅਨੰਦ ਘਣ ਡਾ: ਜੱਗੀ ਪੰਨਾ-83

3 ਪੰਜ ਗ੍ਰੰਥੀ ਸਟੀਕ ਪੰਨਾ-193

ਗੁਰੂ ਸਾਹਿਬ ਜੀ ਦੇ ਆਪਣੇ ਸ਼ਬਦਾਂ ਵਿਚ—

ਆਨੰਦ ਆਨੰਦੁ ਸਭੁ ਕੋ ਕਹੈ ਅਨੰਦ ਗੁਰੂ ਤੇ ਜਾਣਿਆ ॥
ਜਾਣਿਆ ਆਨੰਦ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨ ਸਾਰਿਆ ॥
ਅੰਦਰਹੁ ਜਿਨ ਕਾ ਮੋਹ ਤੁਟਾ ਤਿਨਕਾ ਸਬਦ ਸਚੈ ਸਵਾਰਿਆ ॥
ਕਹੈ ਨਾਨਕੁ ਇਹ ਅਨੰਦ ਹੈ ਆਨੰਦ ਗੁਰ ਤੇ ਜਾਣਿਆ ॥

ਪਰ ਇਹ ਸਾਰੀ ਆਤਮ ਖੁਸ਼ੀ ਸਿਰਫ ਸਤਿਗੁਰੂ ਹੀ ਪ੍ਰਦਾਨ ਕਰ ਸਕਦਾ ਹੈ। ਉਹ ਕਿਰਪਾ ਧਾਰ ਕੇ ਸਿਖ ਨੂੰ ਅਨੰਦ ਦੀ ਦਾਤ ਬਖਸ਼ਦਾ ਹੈ। ਜੀਵ ਭਾਵੇਂ ਕਿੰਨੇ ਯਤਨ ਕਰੇ ਭਰਮਾਂ ਵਿਚ ਭਟਕਦਾ ਰਹੇ ਪਰ ਸਦਾ ਅਨੰਦ ਨਾਮ ਜਪਕੇ ਹੀ ਪ੍ਰਾਪਤ ਹੁੰਦਾ ਹੈ ਤੇ ਨਾਮ ਦੀ ਦਾਤ ਸਿਰਫ ਸਤਿਗੁਰੂ ਬਖਸ਼ਦਾ ਹੈ :

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵਿਚਾਰਿਆ ॥
ਇਕ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਗਿ ਸਵਾਰਿਆ ॥

ਸੋ ਜਗਿਆਸੂ ਨੂੰ ਹਮੇਸ਼ਾ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ। ਗੁਰਬਾਣੀ ਵਿਚ ਸਿਮਰਨ ਤੇ ਅਧਿਕ ਬਲ ਦਿਤਾ ਹੈ। ਸਾਰੇ ਸੁੱਖਾਂ ਦਾ ਮੂਲ ਪਰਮਾਤਮਾ ਦਾ ਨਾਮ ਹੈ "ਹਲਤ ਸੁਖੁ ਪਲਤ ਸੁਖੁ ਨਿਤ ਸੁਖੁ ਸਿਮਰਨੋ" ਭੈ ਸਿਮਰਨ ਕਰਦਿਆਂ ਇਕ ਅਜਿਹੀ ਦਸ਼ਾ ਆ ਜਾਂਦੀ ਹੈ ਜਿਥੇ ਸਦਾ ਖੇੜਾ ਰਹਿੰਦਾ ਹੈ ਤੇ ਜਗਿਆਸੂ ਸਦੀਵੀ ਅਨੰਦ ਵਿਚ ਹੋ ਜਾਂਦਾ ਹੈ— ਨਾਨਕ ਭਗਤਾ ਸਦਾ ਵਿਗਾਸ — ਸਿਮਰਨ ਹੀ ਮਾਰਗ ਹੈ ਜਿਸ ਤੇ ਚਲ ਕੇ ਜੀਵ ਪਰਮ-ਅਨੰਦ ਦੀ ਪ੍ਰਾਪਤੀ ਕਰ ਲੈਂਦਾ ਹੈ। ਗੁਰੂ ਅਮਰਦਾਸ ਜੀ ਨੇ ਵੀ ਅਨੰਦ ਸਾਹਿਬ ਵਿਚ ਜੀਵਾਂ ਨੂੰ ਨਾਮ ਜਪਣ ਲਈ ਥਾਂ ਥਾਂ ਤੇ ਹੁਕਮ ਦਿਤਾ ਹੈ।

ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭ ਪੁਜਾਈਆਂ ॥

ਜਿਨ੍ਹਾਂ ਜਗਿਆਸੂਆਂ ਨੇ ਪਰਮਾਤਮਾਂ ਦਾ ਨਾਮ ਧਿਆਇਆ ਹੈ ਉਹ ਪ੍ਰਵਿਤ੍ਰ ਹੋ ਗਏ ਹਨ। ਆਪ ਹੀ ਨਹੀਂ ਸਗੋਂ ਸਾਰੇ ਕਟੁੰਬ ਨੂੰ ਵੀ ਆਪਣੇ ਨਾਲ ਪਵਿਤ੍ਰ ਕਰ ਲਿਆ ਹੈ। ਕਹਿਣ ਵਾਲੇ ਸੁਣਨ ਵਾਲੇ ਤੇ ਉਹ ਜਿਹਨਾਂ ਨੇ ਪਰਮਾਤਮਾ ਦੇ ਨਾਮ ਨੂੰ ਮਨ ਵਿਚ ਵਸਾ ਲਿਆ ਹੈ ਸਭ ਪਵਿਤ੍ਰ ਹੋ ਗਏ ਹਨ। ਗੁਰੂ ਸਾਹਿਬ ਫਰਮਾਉਂਦੇ ਹਨ :—

ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥
ਹਰਿ ਧਿਆਇਆ ਪਵਿਤ ਹੋਏ ਗੁਰਮੁਖਿ ਜਿਨੀ ਧਿਆਇਆ ॥
ਪਵਿਤ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤ ਸੰਗਤਿ ਸਬਾਈਆ ॥
ਕਹਦੇ ਪਵਿਤ ਸੁਣਦੇ ਪਵਿਤ ਸੇ ਪਵਿਤ ਜਿਨੀ ਮੰਨਿ ਵਸਾਇਆ।

ਪਰ ਇਹ ਦਾਤੇ ਦੀ ਦਾਤ ਹੈ। ਉਹਨਾਂ ਨੂੰ ਮਿਲਦੀ ਹੈ ਜਿਨ੍ਹਾਂ ਨੂੰ ਉਹ ਆਪ ਦਿੰਦਾ ਹੈ। ਉਹਨਾਂ ਨੂੰ ਮਿਲਦੀ ਹੈ ਜਿਹਨਾਂ ਦੇ ਕਰਮਾਂ ਵਿਚ ਦਾਤੇ ਨੇ ਲਿਖੀ ਹੁੰਦੀ ਹੈ। ਭਾਗਾਂ ਬਿਨਾਂ ਸਿਮਰਨ ਤੇ ਨਾਮ ਦੀ ਦਾਤ ਨਹੀਂ ਮਿਲਦੀ। ਗੁਰੂ ਜੀ ਫਰਮਾਉਂਦੇ ਹਨ :

ਧੁਰਿ ਕਰਮ ਪਾਇਆ ਤੁਧੁ ਜਿਨ ਕਉ ਸਿ
ਨਾਮਿ ਹਰਿ ਕੈ ਲਾਗੇ

ਪੁਨਾ : ਏਹੁ ਤਿਨਕੇ ਮਨਿ ਵਸਿਆ ਜਿਨ
ਧੁਰਹੁ ਲਿਖਿਆ ਆਇਆ ॥

ਅਨੰਦ ਸਾਹਿਬ ਵਿਚ ਸਿਖਾਂ ਨੂੰ ਸੱਚੀ ਬਾਣੀ ਗਉਣ ਲਈ ਹੁਕਮ ਕੀਤਾ ਹੈ। ਸਤਿਗੁਰੂ ਦੀ ਬਾਣੀ ਸੱਚੀ ਹੈ। ਬਾਕੀ ਸਭ ਕੁਝ ਕੱਚ-ਨਿਕੱਚ ਹੈ। ਉਸ ਨੂੰ ਕਹਿਣ ਵਾਲੇ ਗਉਣ ਵਾਲੇ ਮੰਨਣ ਵਾਲੇ ਸਭ ਕੱਚੇ ਹਨ। ਸੋ ਸੱਚੀ ਬਾਣੀ ਹੀ ਅਨੰਦ ਦਾਤੀ ਹੈ।

ਆਵਹੁ ਸਿਖ ਸਤਿਗੁਰੂ ਕੇ ਪਿਆਰਿਓ ਗਾਵਹੁ ਸੱਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤ ਸਚਾ ਰਹਹੁ ਹਰਿ ਰੰਗਿ ਜਪਿਹੁ ਸਾਰਿੰਗ ਪਾਣੀ।
ਕਹੈ ਨਾਨਕ ਸਦਾ ਗਾਵਹੁ ਏਹ ਸਚੀ ਬਾਣੀ ॥

ਗੁਰਬਾਣੀ ਜਾਂ ਗੁਰ-ਸ਼ਬਦ ਹੀਰੇ ਸਮਾਨ ਹੈ। ਸ਼ਬਦ ਮਨ ਵਿਚ ਵਸ ਜਾਵੇਗਾ ਤਾਂ ਪਰਮਾਤਮਾਂ ਨਾਲ ਸਾਂਝ ਬਣੇਗੀ, ਪ੍ਰੇਮ ਪਏਗਾ ਪਰ ਇਹ ਜੀਵ ਦੇ ਵਸ ਨਹੀਂ ਉਹ ਆਪ ਹੀ ਹੀਰਾ ਰਤਨ ਹੈ ਤੇ ਆਪੇ ਹੀ ਜੀਵਾਂ ਨੂੰ ਸੋਝੀ ਦਿੰਦਾ ਹੈ।

ਗੁਰ ਕਾ ਸਬਦ ਰਤੰਨੁ ਹੈ ਹੀਰੇ ਜਿਤੁ ਜੜਾਉ ॥
... ... ... ...
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥
ਆਪੇ ਹੀਰਾ ਰਤਨੁ ਆਪੇ ਜਿਸਨੋ ਦੇਇ ਬੁਝਾਇ ॥
ਕਹੈ ਨਾਨਕ ਸਬਦ ਰਤਨ ਹੈ ਹੀਰਾ ਜਿਤੁ ਜੜਾਉ ॥

"ਇਸ ਪ੍ਰਸੰਗ ਵਿਚ ਗੁਰੂ ਅਮਰਦਾਸ ਨੇ ਆਨੰਦ ਨੂੰ ਅਮ੍ਰਿਤ ਦਾ ਪ੍ਰਯਾਯਵਾਦੀ ਮੰਨਿਆ ਹੈ ਅਤੇ ਇਸ ਅੰਮ੍ਰਿਤ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਦੁਆਰਾ ਦੱਸੀ ਹੈ।"[1]

ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ—

ਸੁਰ ਨਰ ਮੁਨਿ ਜਨ ਅੰਮ੍ਰਿਤ ਖੋਜਦੇ
ਸੁ ਅੰਮ੍ਰਿਤ ਗੁਰ ਤੇ ਪਾਇਆ ॥

---

1. ਗੁਰਬਾਣੀ ਟੀਕੇ ਅਨੰਦ ਘਣ ਡਾ: ਜੱਗੀ ਪੰਨਾ–85

ਪਾਇਆ ਅੰਮ੍ਰਿਤ ਗੁਰ ਕ੍ਰਿਪਾ ਕੀਨੀ
ਸਚਾ ਮਨਿ ਵਸਾਇਆ ॥

... ... ... ...

ਕਹੈ ਨਾਨਕ ਜਿਸ ਨੋ ਆਪਿ ਤੁਠਾ
ਤਿਨਿ ਅੰਮ੍ਰਿਤ ਗੁਰ ਤੇ ਪਾਇਆ ॥

ਜਿਸ ਮਨੁੱਖ ਨੂੰ ਆਤਮਿਕ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ, ਉਹ ਹਰਿ ਰੂਪ ਹੀ ਬਣ ਜਾਂਦਾ ਹੈ। ਪ੍ਰੋ: ਸਾਹਿਬ ਸਿੰਘ ਜੀ ਦੇ ਸ਼ਬਦਾਂ ਵਿਚ "ਜਿਸ ਮਨੁੱਖ ਨੂੰ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ, ਉਸ ਦਾ ਜੀਵਨ ਇਤਨਾ ਪਿਆਰ ਵਾਲਾ ਬਣ ਜਾਂਦਾ ਹੈ ਕਿ ਉਹ ਸਦਾ ਮਿਠ ਬੋਲਾ ਰਹਿੰਦਾ ਹੈ। ਇਹ ਆਤਮਕ ਅਨੰਦ ਗੁਰੂ ਤੋਂ ਹੀ ਮਿਲਦਾ ਹੈ। ਗੁਰੂ ਉਸ ਮਨੁੱਖ ਦੇ ਅੰਦਰੋਂ ਸਾਰੇ ਵਿਕਾਰ ਦੂਰ ਕਰ ਦਿੰਦਾ ਹੈ ਤੇ ਉਸ ਨੂੰ ਅਤਾਮਕ ਅਨੰਦ ਦੀ ਸਮਝ ਬਖ਼ਸ਼ਦਾ ਹੈ।"[1] ਉਹ ਜੀਵ ਭਗਤ ਬਣ ਜਾਂਦਾ ਹੈ। ਉਸ ਦੀ ਗਤਿ ਵਿਧਿ ਆਮ ਲੋਕਾਂ ਤੋਂ ਵਖਰੀ ਹੋ ਜਾਣੀ ਕੁਦਰਤੀ ਹੈ। ਗੁਰੂ ਜੀ ਦੇ ਸ਼ਬਦਾਂ ਵਿਚ—

ਭਗਤਾ ਕੀ ਚਾਲ ਨਿਰਾਲੀ ॥
ਚਾਲ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗ ਚਲਣਾ ॥
ਲਬ ਲੋਭੁ ਅਹੰਕਾਰ ਤਜਿ ਤ੍ਰਿਸ਼ਨਾ ਬਹੁਤਿ ਨਾਹੀ ਬੋਲਣਾ ॥

ਅਨੰਦ-ਅਵਸਥਾ ਸਹਿਜ ਅਵਸਥਾ ਹੈ। ਸਹਿਜ ਅਵਸਥਾ ਇਕ ਸੰਤੁਲਤ ਮਾਨਸਿਕ ਅਵਸਥਾ ਹੈ ਜਿਥੇ ਸਦ-ਵਿਗਾਸ ਰਹਿੰਦਾ ਹੈ। ਪ੍ਰਾਣੀ ਦੁਖ-ਸੁਖ, ਬਿਖ-ਅੰਮ੍ਰਿਤ, ਸੋਨਾ-ਮਿਟੀ, ਮਾਨ-ਅਪਮਾਨ, ਸਭ ਨੂੰ ਬਰਾਬਰ ਸਮਝਦਾ ਹੈ। ਗੁਰਬਾਣੀ ਵਿਚ ਸਹਿਜ ਦੀ ਬੜੀ ਮਹਤਤਾ ਹੈ। ਪਰ ਇਹ ਸਹਿਜ ਕਰਮ-ਕਾਂਡਾਂ ਰਾਹੀਂ ਨਹੀਂ ਉਪਜ ਸਕਦਾ। ਤੇ ਸਹਿਜ ਬਿਨਾ ਮਨ ਦਾ ਸੰਸਾ ਨਹੀਂ ਜਾਂਦਾ। ਸਿਰਫ਼ ਗੁਰੂ ਦੇ ਸ਼ਬਦ ਨਾਲ ਜੁੜਨ ਨਾਲ ਸਹਿਜ ਦੀ ਪ੍ਰਾਪਤੀ ਸੰਸਿਆਂ ਦਾ ਨਾਸ ਹੋ ਜਾਂਦਾ ਹੈ :

ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤ ਲਾਇ ॥
ਕਹੈ ਨਾਨਕ ਗੁਰਪ੍ਰਸਾਦੀ ਸਹਜੁ ਉਪਜੈ ਇਹ ਸਹਸਾ ਇਵ ਜਾਇ ॥

ਗੁਰੂ ਅਮਰਦਾਸ ਜੀ ਨੇ ਅਨੰਦ ਦਾ ਇਕ ਹੋਰ ਪ੍ਰਯਾਯ 'ਹਰਿ-ਰਸ' ਦਿੱਤਾ ਹੈ। ਇੰਦਰਿਆਵੀ ਰਸ ਨਾਲ ਤ੍ਰਿਪਤੀ ਨਹੀਂ ਹੁੰਦੀ, ਹਰੀ ਰਸ ਨਾਲ ਪੂਰਣ ਤ੍ਰਿਪਤੀ ਹੋ ਸਕਦੀ ਹੈ ਤੇ ਇਸਦੀ ਪ੍ਰਾਪਤੀ ਗੁਰੂ ਦੀ ਬਖਸ਼ਸ਼ ਨਾਲ ਹੁੰਦੀ ਹੈ।"[2]

ਹਰਿ ਰਸ ਪਾਇ ਪਲੈ ਪੀਐ ਹਰਿ ਰਸ
ਬਹੁੜਿ ਨਾ ਤ੍ਰਿਸ਼ਨਾ ਲਾਗੈ ਆਇ ॥

---

1. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ ਪੋਥੀ ਛੇਵੀਂ ਪੰਨਾ 664-65
2. ਗੁਰਬਾਣੀ ਟੀਕੇ : ਅਨੰਦਘਣ ਡਾ: ਜੋਗੀ ਪੰਨਾ-86

ਇਹ ਹਰਿ ਰਸੁ ਕਰਮੀ ਪਾਈਐ
ਸਤਿਗੁਰੁ ਮਿਲੈ ਜਿਸੁ ਆਇ ॥

ਅਨੰਦ ਦੀ ਪ੍ਰਾਪਤੀ ਹੋਣ ਨਾਲ ਸਾਰੇ ਪਾਸੇ ਅਨੰਦ-ਮੰਗਲ ਹੋ ਜਾਂਦੇ ਹਨ। ਗੁਰੂ ਜੀ ਨੇ ਹੁਕਮ ਕੀਤਾ ਹੈ ਕਿ ਸਾਰੀਅ ਚਤਰਾਈਆਂ, ਮੋਹ ਕੁਟੰਬ ਨਾਲ ਪਿਆਰ, ਮਨ ਦੀ ਮੈਲ, ਸੰਸੇ ਆਦਿ ਤਿਆਗ ਕੇ ਇਕ ਸ਼ਬਦ ਨਾਲ ਮਨ ਜੋੜੋ ਫਿਰ ਸਚੇ ਅਨੰਦ ਦੀ ਪ੍ਰਾਪਤੀ ਹੋਵੇਗੀ। ਸਾਰੇ ਪਾਸੇ ਅਨੰਦ ਹੀ ਅਨੰਦ ਹੋਵੇਗਾ। ਜਗਿਆਸੂ ਹਰਿ ਰਸ ਵਿਚ ਲੀਨ ਰਹੇਗਾ ਤੇ ਇਕ ਦਿਨ ਜੋਤਿ-ਸਰੂਪ ਹੋ ਨਿਬੜੇਗਾ। ਇਹ ਅਨੰਦ ਗੁਰੂ ਦੁਵਾਰਾ ਪ੍ਰਾਪਤ ਹੋ ਸਕਦਾ ਹੈ। ਗੁਰੂ ਨਾਮ ਦੀ ਦਾਤ ਬਖਸ਼ਦਾ ਹੈ। ਗੁਰੂ ਦੀ ਸਚੀ ਬਾਣੀ ਗਾਉਣ ਲਈ ਆਖਿਆ ਹੈ। ਫਿਰ ਸਦੀਵੀ ਅਨੰਦ ਪ੍ਰਾਪਤ ਹੋਵੇਗਾ ਤੇ ਜੀਵਨ ਸੁਖਾਂ ਭਰਪੂਰ ਇਕ ਰਸ ਬੀਤੇਗਾ।



# ਅਨੰਦ ਸਾਹਿਬ–ਇਕ ਸਫਲ ਨਿਬੰਧ ਕਾਵਿ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਨਿਬੰਧ ਕਾਵਿ ਮਿਲਦੇ ਹਨ ਜਿਹਨਾਂ ਨੂੰ ਉਤਮ ਕਾਵਿ-ਨਿਬੰਧ ਆਖਿਆ ਜਾ ਸਕਦਾ ਹੈ ਜਿਵੇਂ ਜਪਜੀ, ਸਿੱਧ ਗੋਸ਼ਟਿ ਪੱਟੀ, ਬਾਵਨ ਅਖਰੀ, ਸੁਖਮਨੀ ਸਾਹਿਬ, ਅਨੰਦ ਸਾਹਿਬ ਆਦਿ ਲੰਮੇਰੇ ਨਿਬੰਧ ਕਾਵਿ ਹਨ ਤੇ ਕੁਝ ਛੋਟੇ ਅਕਾਰ ਦੇ ਨਿਬੰਧ ਕਾਵਿ ਮਿਲਦੇ ਹਨ ਜਿਵੇਂ ਸੋਦਰ,ਕੁਚਜੀ, ਸੁਚਜੀ,ਪਹਿਰੇ ਅਲਾਹਣੀਆਂ, ਆਰਤੀ ਆਦਿ। ਸਾਡਾ ਮਨੋਰਥ ਅਨੰਦ ਸਾਹਿਬ ਨੂੰ ਨਿਬੰਧ-ਕਾਵਿ ਦੇ ਰੂਪ ਵਿਚ ਦੇਖਣਾ ਹੈ। ਇਸ ਦਾ ਯੋਗ ਮੁਲਾਂਕਣ ਤਾਂ ਹੀ ਹੋ ਸਕਦਾ ਹੈ ਜੇਕਰ ਪਹਿਲਾਂ ਨਿਬੰਧ ਦੇ ਸਰੂਪ ਬਾਰੇ ਵਿਚਾਰ ਕਰ ਲਈਏ।

"ਨਿਬੰਧ ਸੰਸਕ੍ਰਿਤ ਦਾ ਸ਼ਬਦ ਹੈ। ਪ੍ਰਾਚੀਨ ਸਮਿਆਂ ਵਿਚ ਲੋਕੀਂ ਭੋਜ ਪੱਤਰਾਂ ਉਤੇ ਲਿਖ ਕੇ ਉਹਨਾਂ ਨੂੰ ਇਕ ਥਾਂ ਸਿਉਂ ਕੇ ਇਕੱਠਿਆਂ ਕਰ ਲੈਂਦੇ ਸਨ। ਇਸ ਕਿਰਿਆ ਨੂੰ ਨਿਬੰਧ ਆਖਿਆ ਜਾਂਦਾ ਸੀ।"[1] ਭਾਵ ਇਹ ਹੋਇਆ ਕਿ ਵਿਚਾਰਾਂ ਦੇ ਸੰਗ੍ਰਿਹ ਨੂੰ ਪੇਸ਼ ਕਰਨ ਨੂੰ ਨਿਬੰਧ ਨਾਮ ਦਿਤਾ ਗਿਆ ਹੈ।

ਅੰਗਰੇਜ਼ੀ ਵਿਚ ਨਿਬੰਧ ਦਾ ਸਮਭਾਵੀ ਸ਼ਬਦ Essay ਹੈ ਜਿਸ ਦਾ ਅਰਥ ਹੈ ਯਤਨ ਜਾਂ ਕੋਸ਼ਿਸ਼। ਭਾਵ Essay ਵਿਚ ਕਿਸੇ ਵਿਚਾਰ ਜਾਂ ਵਿਸ਼ੇ ਨੂੰ ਆਪਣੀ ਸੂਝ ਅਨੁਸਾਰ ਲਿਖਕੇ ਆਪਣਾ ਮਤ ਲੋਕਾਂ ਤੱਕ ਪਹੁੰਚਾਇਆ ਜਾਂਦਾ ਹੈ। ਡਾਕਟਰ ਜਾਨਸਨ ਨੇ ਨਿਬੰਧ ਦੀ ਪਰਿਭਾਸ਼ਾ ਇਉਂ ਦਿਤੀ ਹੈ "An essay is a loose sally of the mind, an irregular undigested piece not a regular and orderly composition." ਅਤੇ ਕੁਝ ਇਸ ਤਰ੍ਹਾਂ ਦੀ ਪਰਿਭਾਸ਼ਾ ਪ੍ਰਸਿੱਧ ਨਿਬੰਧਕਾਰ ਬੇਕਨ ਨੇ ਦਿਤੀ ਹੈ। ਉਸ ਅਨੁਸਾਰ "An essay consists of a few pages of concentrated wisdom with little elaboration of the

---

1. ਗੁਰਮਿਤ ਸਾਹਿਤ ਅੰਕ, ਪੰਜਾਬੀ ਦੁਨੀਆਂ-ਪੰਨਾ-33.

ideas expressed" ਮੋਨਟੇਨ ਅਨੁਸਾਰ "Essay is medley of reflections quotations and anecdotes" ਇਸ ਸੰਬੰਧ ਵਿਚ ਮੁਰੇ ਦੀ ਪਰਿਭਾਸ਼ਾ ਵੀ ਵਾਚਣ ਯੋਗ ਹੈ। ਉਸ ਅਨੁਸਾਰ "An essay is a compositon of moderate length on any particular subject or branch of subject, a composition more or less elaborate in style though limited in range."[2]

ਉਪ੍ਰੋਕਤ ਵਿਚਾਰਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਨਿਬੰਧ ਕਿਸੇ ਬਾਰੇ ਰਚਿਤ ਉਹ ਰਚਨਾ ਹੈ ਜਿਸ ਵਿਚ ਕੁਝ ਸ਼ਬਦਾਂ ਵਿਚ ਉਸ ਵਿਸ਼ੇਸ਼ ਵਿਸ਼ੇ ਬਾਰੇ ਗੰਭੀਰ ਢੰਗ ਨਾਲ ਵਿਚਾਰ ਪ੍ਰਗਟਾਏ ਗਏ ਹੋਣ। ਇਹ ਆਪਣੇ ਆਪ ਵਿਚ ਅਧੂਰੀ ਰਚਨਾ ਹੁੰਦੀ ਹੈ। ਕਿਉਂਕੀ ਵਿਚਾਰਾਂ ਦਾ ਅੰਤ ਨਹੀਂ ਹੁੰਦਾ ਤੇ ਹਰ ਵਿਅਕਤੀ ਦਾ ਉਹਨਾਂ ਵਿਚਾਰਾਂ ਬਾਰੇ ਆਪਣਾ ਵੱਖਰਾ ਦ੍ਰਿਸ਼ਟੀਕੋਣ ਹੁੰਦਾ ਹੈ। ਇਸ ਲਈ ਅਜੇ ਤਾਂਈ ਨਿਬੰਧ ਦੀ ਸਰਬ-ਪ੍ਰਵਾਨਿਤ ਪਰਿਭਾਸ਼ਾ ਨਹੀਂ ਹੋ ਸਕੀ।

ਨਿਬੰਧ ਅਧਿਕਤਰ ਗਦ ਵਿਚ ਹੀ ਰਚਿਤ ਮਿਲਦੇ ਹਨ ਪਰ ਕਾਵਿ-ਨਿਬੰਧ ਵੀ ਮਿਲਦੇ ਹਨ ਜਿਹਨਾਂ ਵਿਚ ਕਵੀਆਂ ਨੇ ਆਪਣੇ ਵਿਚਾਰਾਂ ਨੂੰ ਛੰਦ-ਬੱਧ ਰੂਪ ਵਿਚ ਪ੍ਰਗਟ ਕੀਤਾ ਹੈ। ਪ੍ਰਸਿਧ ਅੰਗਰੇਜ਼ੀ ਕਵੀ ਪੋਪ ਨੇ Essay on Man ਅਤੇ Essay on Criticism ਕਵਿਤਾ ਵਿਚ ਲਿਖੇ ਹਨ ਜੋ ਆਪਣੇ ਆਪ ਵਿਚ ਅਤਿ ਸੁੰਦਰ ਤੇ ਵਿਚਾਰ-ਪ੍ਰਧਾਨ ਨਿਬੰਧ ਹਨ। ਇਸ ਤਰ੍ਹਾਂ ਹੋਰ ਉਦਾਹਰਣਾ ਵੀ ਮਿਲ ਸਕਦੀਆਂ ਹਨ।

ਪੰਜਾਬੀ ਗਦ-ਨਿਬੰਧ ਅੰਗਰੇਜ਼ੀ ਭਾਸ਼ਾ ਦੇ ਪ੍ਰਭਾਵ ਦੀ ਦੇਣ ਹੈ ਪਰ ਪੰਜਾਬੀ ਕਾਵਿ-ਨਿਬੰਧ ਬਹੁਤ ਪੁਰਾਣੇ ਸਮੇਂ ਤੋਂ ਹੀ ਪ੍ਰਚਲਿਤ ਹਨ ਭਾਵੇਂ ਉਹਨਾਂ ਦਾ ਨਾਮ ਵਹੀਵੀਂ ਸਦੀ ਵਿਚ ਨਿਬੰਧ ਕਾਵਿ ਰਖਿਆ ਹੈ। ਗੁਰੂ ਨਾਨਕ ਸਾਹਿਬ ਪਹਿਲੇ ਨਿਬੰਧ-ਕਾਵਿ ਰਚਣ ਵਾਲੇ ਹਨ ਤੇ ਇਹ ਪ੍ਰਥਾ ਤੁਰਦੀ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਜਾਪ ਸਾਹਿਬ, ਅਕਾਲ ਉਸਤਤ ਤੇ ਗਿਆਨ ਪ੍ਰਬੋਧ ਵਰਗੇ ਉਤਕ੍ਰਿਸ਼ਟ ਨਿਬੰਧ-ਕਾਵਿ ਰਚਕੇ ਸਾਹਿਤ ਦੀ ਝੋਲੀ ਭਰੀ ਹੈ। ਤੇ ਇਹ ਨਿਬੰਧ ਕਾਵਿ ਦੀ ਪਰੰਪਰਾ ਪੁਰਾਣੀ ਹੈ।

ਹੁਣ ਅਸੀਂ ਅਨੰਦ ਸਾਹਿਬ ਬਾਰੇ ਵਿਚਾਰ ਕਰਾਂਗੇ। ਇਹ ਚਾਲੀ ਪਉੜੀਆਂ ਦੀ ਲੰਮੇਰੀ ਕਾਵਿ-ਰਚਨਾ ਹੈ। ਇਸ ਸਾਰੀ ਬਾਣੀ ਵਿਚ ਅਨੰਦ ਕੀ ਹੈ? ਅਨੰਦ ਕਿਵੇਂ ਪ੍ਰਾਪਤ ਹੋ ਸਕਦਾ ਹੈ? ਜਿਹਨਾਂ ਨੂੰ ਅਨੰਦ ਪ੍ਰਾਪਤ ਹੋ ਜਾਂਦਾ ਹੈ, ਉਹਨਾਂ ਦੀ ਮਾਨਸਿਕ ਦਸ਼ਾ ਕਿਹੋ ਜਿਹੀ ਹੋ ਜਾਂਦੀ ਹੈ? ਆਦਿ ਸੰਕਲਪਾਂ ਬਾਰੇ ਇਸ ਨਿਬੰਧ ਵਿਚ ਵਿਚਾਰ ਹੋਈ ਹੈ।

---

2. ਇਹ ਅੰਗਰੇਜ਼ੀ ਵਿਦਵਾਨਾਂ ਦੀਆਂ ਟੂਕਾਂ, "सिद्धान्तालोचन" ਜਿਸ ਨੂੰ ਪ੍ਰੋ: ਧਰਮ ਚੰਦ ਸੰਤ ਤੇ ਬਲਦੇਵ ਕਿਸ਼ਨ ਨੇ ਲਿਖਿਆ ਹੈ, ਚੋਂ ਲਈਆਂ ਹਨ।

ਗੁਰੂ ਅਮਰਦਾਸ ਜੀ ਮਹਾਨ ਅਨੁਭਵੀ ਗੁਰਦੇਵ ਸਨ। ਆਪਨੇ ਆਪਣੇ ਲੰਮੇਰੇ ਜੀਵਨ 'ਚੋਂ ਜੋ ਅਧਿਆਤਮਕ ਅਨੁਭਵ ਗ੍ਰਹਿਣ ਕੀਤੇ, ਗੁਰੂ ਦੀ ਛੁਹ ਦੀ ਪ੍ਰਾਪਤੀ ਦਾ ਅਨੰਦ ਮਾਣਿਆ ਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਪੜ੍ਹ ਕੇ ਜੋ ਕੁਝ ਅਨੁਭਵ ਕੀਤਾ, ਉਸ ਬਾਰੇ ਆਤਮ-ਅਨੁਭਵ ਨੂੰ ਇਸ ਰਚਨਾ ਵਿਚ ਬੜੇ ਹੀ ਸੌਖੇ ਸਰਲ ਪਰ ਭਾਵਪੂਰਤ ਢੰਗ ਨਾਲ ਪੇਸ਼ ਕਰਕੇ ਇਕ ਅਮਰ ਨਿਬੰਧ ਕਾਵਿ ਰਚਿਆ ਹੈ।

ਮਾਨਵ ਦੀ ਹੀ ਨਹੀਂ ਸਗੋਂ ਪਰਮਾਤਮਾ ਦੇ ਪੈਦਾ ਕੀਤੇ ਹਰ ਜੀਵ ਦੀ ਭਾਵਨਾ ਇਹੀ ਹੈ ਕਿ ਮੈਨੂੰ ਸਦੀਵੀ ਸੁਖ ਮਿਲੇ। ਪ੍ਰਕਿਰਤੀ ਵਲ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਹਰ ਜੀਵ ਆਪਣੇ ਆਪ ਨੂੰ ਸੁਖੀ ਕਰਨ ਲਈ ਯਤਨ ਕਰ ਰਿਹਾ ਹੈ। ਮਾਨਵ ਖਾਸ ਕਰਕੇ ਹਰ ਕਰਮ ਇਕ ਸਦੀਵੀ ਸੁਖ ਦੀ ਪ੍ਰਾਪਤੀ ਹਿਤ ਉਠਾਉਂਦਾ ਹੈ। ਪਰ ਕੀ ਉਹਨੂੰ ਸੁਖ ਜਾਂ ਅਨੰਦ ਪ੍ਰਾਪਤ ਹੁੰਦਾ ਹੈ ? ਨਹੀਂ। ਇਹ ਪਦਰਥਿਕ ਜਾਂ ਦੁਨਿਆਵੀ ਸੁਖ ਪਲਾਂ ਦੇ ਪ੍ਰਾਹੁਣੇ ਹਨ। ਮਨੁਖ ਘਾਲਣਾ ਘਾਲੀ ਜਾਂਦਾ ਹੈ ਪਰ ਅਖੀਰ ਜਦੋਂ ਸੁਖ ਮਿਲਦਾ ਹੈ ਤਾਂ ਉਹਦੇ ਨਾਲ ਹੋਰ ਦਸ ਇਛਾਵਾਂ ਜਨਮ ਲੈ ਲੈਂਦੀਆਂ ਹਨ। ਇਛਾਵਾਂ ਦੁਖ ਦਾ ਮੂਲ ਕਾਰਨ ਹਨ। ਮਹਾਤਮਾ ਬੁੱਧ ਨੇ ਇਹੀ ਦ੍ਰਿੜ੍ਹ ਕਰਵਾਇਆ ਹੈ ਕਿ ਇਛਾਵਾਂ ਹੀ ਸਾਰੇ ਦੁੱਖਾਂ ਦਾ ਮੂਲ ਹਨ। ਇਹਨਾਂ ਨੂੰ ਮਾਰੋ। ਉਹਨਾਂ ਤਾਂ ਇਥੋਂ ਤੱਕ ਆਖਿਆ ਹੈ ਕਿ ਨਿਰਬਾਣ ਦੀ ਇੱਛਾ ਵੀ ਨਾ ਕਰੋ।

ਗੁਰਬਾਣੀ ਵਿਚ ਵੀ ਦੁੱਖ ਦਾ ਮੂਲ ਕਾਰਣ ਇਛਾਵਾਂ ਜਾਂ ਤ੍ਰਿਸ਼ਨਾ ਦਸਿਆ ਹੈ। ਅਗਿਆਨ ਵਸ ਪ੍ਰਾਣੀ ਕਰਮ ਕਰਦਾ ਹੈ ਕਿ ਮੈਨੂੰ ਸਤੀਵੀ ਸੁਖ ਜਾਂ ਅਨੰਦ ਮਿਲੇ, ਸੁਖ ਮਿਲਦਾ ਹੈ ਪਰ ਛਿਨ ਭੰਗਰਾ ! ਫਿਰ ਉਸ ਸੁਖ ਦੀ ਯਾਦ ਦੁਖ ਦਾ ਕਾਰਣ ਬਣ ਜਾਦੀ ਹੈ। ਗੁਰਬਾਣੀ ਵਿਚ ਪਦਾਰਥਿਕ ਸੁਖਾਂ ਨੂੰ ਕੋਈ ਮਹਤਵ ਨਹੀਂ ਦਿਤਾ ਗਿਆ। ਸਗੋਂ ਸਦੀਵੀ ਅਨੰਦ ਜਾਂ ਸੁਖ ਨੂੰ ਪ੍ਰਾਪਤ ਕਰਨ ਲਈ ਰਾਹ ਸੁਝਾਏ ਗਏ ਹਨ। ਸਦੀਵੀ ਸੁਖ ਸਰੀਰਕ ਨਹੀਂ, ਆਤਮਿਕ ਹੈ।

ਗੁਰਬਾਣੀ ਅਨੁਸਾਰ 'ਸਰਬ ਰੋਗ ਕਾ ਅਉਖਧ ਨਾਮ' ਹੈ ਤੇ ਨਾਮ ਜਪਣ ਨਾਲ ਕੀ ਹੁੰਦਾ ਹੈ ? "ਅਚਿੰਤ ਕਾਜ ਕਰੇ ਪ੍ਰਭੂ ਤਿਨਕੇ ਜਿਨ ਹਰ ਕਾ ਨਾਮ ਪਿਆਰਾ" ਕਿਉਂਕਿ "ਰਿਧ ਸਿਧ ਨਾਵੈ ਕੀ ਦਾਸੀ" ਹੈ। ਨਾਮ ਜਪਣ ਨਾਲ ਸਾਰੇ ਸੁੱਖ ਪ੍ਰਾਪਤ ਹੋ ਜਾਂਦੇ ਹਨ ਪਰ ਜੀਵ ਅਗਿਆਨ ਵਸ ਨਾਮ ਨਹੀਂ ਜਪਦਾਂ ਪਰ ਸੁਖ ਦੀ ਕਾਮਨਾ ਕਰਦਾ ਹੈ। ਗੁਰੂ ਸਾਹਿਬ ਆਖਦੇ ਹਨ :—

ਐਸੋ ਜਗੁ ਦੇਖਿਓ ਜੁਆਰੀ ॥
ਸਭੁ ਸੁਖੁ ਮਾਂਗੈ ਨਾਮ ਬਿਸਾਰੀ ॥

ਨਾਮ ਦੀ ਦਾਤ ਸਤਿਗੁਰੂ ਦਿੰਦਾ ਹੈ ਤੇ ਸੇਵਕ ਨਾਮ ਜਪਕੇ ਸਰਬ ਸੁਖ ਅਨੰਦ ਤੇ ਸਦ ਵਿਗਾਸ ਦੀ ਆਤਮਿਕ ਅਵਸਥਾ ਦਾ ਮਾਲਕ ਬਣ ਜਾਦਾ ਹੈ। ਇਹ ਸੁਖ ਦੇ ਸਾਧਨ ਹਨ ਤੇ ਇਹ ਸੁਖ ਦਾ ਸਰੂਪ ਹੈ।

ਅਨੰਦ ਸਾਹਿਬ ਦੀ ਪਹਿਲੀ ਪਉੜੀ ਵਿਚ ਅਨੰਦ ਦੇ ਸੰਕਲਪ ਦਾ ਜ਼ਿਕਰ ਗੁਰੂਦੇਵ ਜੀ ਨੇ ਕਰ ਦਿਤਾ ਹੈ। ਗੁਰਬਾਣੀ ਅਨੁਸਾਰ ਸੁਖ ਸਤਿਗੁਰੂ ਜੋ ਪਰਮਾਤਮਾਂ ਦਾ ਰੂਪ ਹੈ, ਨੂੰ ਪ੍ਰਾਪਤ ਕਰਨਾ ਹੈ। ਗੁਰੂਬਾਣੀ ਵਿਚ ਸਤਿਗੁਰੂ ਤੇ ਪਰਮਾਤਮਾਂ ਨੂੰ ਇਕ ਰੂਪ ਮੰਨਿਆ ਹੈ "ਗੁਰੂ ਗੋਬਿੰਦ, ਗੋਬਿੰਦ ਗੁਰੂ ਹੈ ਨਾਨਕ ਭੇਦ ਨਾ ਭਾਈ" ਜਾਂ "ਗੁਰੂ ਪ੍ਰਮੇਸ਼ਰ ਏਕੋ ਜਾਨ" ਜਾਂ "ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ" ਆਦਿ ਤੁਕਾਂ ਵਿਚ ਇਹ ਵਿਚਾਰ ਸਪਸ਼ਟ ਕੀਤਾ ਹੈ। ਗੁਰੂ ਸਾਹਿਬ ਨੇ ਅਨੰਦ ਬਾਰੇ ਇਉਂ ਲਿਖਿਆ ਹੈ :

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆਂ ਵਧਾਈਆਂ ॥
... ... ... ...
ਕਹੈ ਨਾਨਕ ਅਨੰਦੁ ਹੋਆ ਸਤਿਗੁਰੂ ਮੈਂ ਪਾਇਆ ॥

ਅਸਲ ਅਨੰਦ-ਦਾਤਾ ਸਤਿਗੁਰੂ ਹੈ। ਲੋਕੀਂ ਭਾਵੇਂ ਲੱਖ 'ਅਨੰਦ' 'ਅਨੰਦ' ਆਖੀ ਜਾਣ। ਸਤਿਗੁਰੂ ਅਨੰਦ ਦੀ ਦਾਤ ਦੇ ਕੇ ਸਿਖ ਜਾਂ ਜਗਿਆਸੂ ਨੂੰ ਅਜਿਹੀ ਆਤਮਿਕ ਅਵਸਥਾ ਦਾ ਮਾਲਕ ਬਣਾ ਦਿੰਦਾ ਹੈ ਜਿਥੇ ਸਦਾ ਵਿਗਾਸ, ਖੇੜਾ, ਸੁਖ ਜਾਂ ਅਨੰਦ ਬਣਿਆ ਰਹਿੰਦਾ ਹੈ। ਗੁਰੂ ਜੀਵ ਦੇ ਰੋਗ ਸੋਗ, ਕਲੇਸ਼, ਪੰਚ-ਵਿਕਾਰ ਆਦਿ ਸਾਰਿਆਂ ਨੂੰ ਖੈ ਕਰ ਦਿੰਦਾ ਹੈ। ਅਨੰਦ ਕੋਈ ਬਾਹਰੀ ਦਸ਼ਾ ਨਹੀਂ ਹੈ ਸਗੋਂ ਅਡੋਲ ਮਾਨਸਿਕ ਦਸ਼ਾ ਹੈ ਜਿਥੇ ਦੁੱਖ-ਸੁਖ ਨੂੰ ਸਮ ਕਰਕੇ ਜਾਨਣ ਦੀ ਸੋਝੀ ਤੇ ਬਲ ਮਿਲ ਜਾਂਦਾ ਹੈ।

ਅਨੰਦੁ ਅਨੰਦੁ ਸਭੁ ਕੋ ਕਹੈ ਅਨੰਦ ਗੁਰ ਤੇ ਜਾਣਿਆ ॥
ਜਾਣਿਆਂ ਅਨੰਦੁ ਸਦਾ ਗੁਰ ਤੇ ਕਿਰਪਾ ਕਰੇ ਪਿਆਰਿਆ ॥
ਕਰ ਕਿਰਪਾ ਕਿਲ ਵਿਖ ਕਟੇ ਗਿਆਨ ਅੰਜਨ ਸਾਰਿਆ ॥
ਅੰਦਰਹੁ ਜਿਨ ਕਾ ਮੋਹ ਤੁਟਾ ਤਿਨ ਕਾ ਸਬਦ ਸਚੇ ਸਵ ਰਿਆ ॥
ਕਹੈ ਨਾਨਕ ਇਹਹੁ ਅਨੰਦੁ ਹੈ, ਅਨੰਦ ਗੁਰ ਤੇ ਜਾਣਿਆ ॥

ਅਨੰਦ ਦੀ ਪ੍ਰਾਪਤੀ ਦਾ ਸਾਧਨ ਨਾਮ ਸਿਮਰਨ ਹੈ। ਪਰ ਸਾਰ ਜੀਵ ਆਪਣੀ ਮਰਜ਼ੀ ਨਾਲ ਨਾਮ ਨਹੀਂ ਜਪ ਜਕਦੇ। ਸਾਰੇ ਭਾਣੇ ਵਿਚ ਵਿਚਰ ਰਹੇ ਹਨ। ਜਿਹਨਾਂ ਤੇ ਅਕਾਲ ਪੁਰਖ ਮਿਹਰ ਕਰਦਾ ਹੈ, ਉਹ ਉਹਨੂੰ ਯਾਦ ਕਰਦੇ ਹਨ। ਉਹਦੇ ਭਾਣੇ ਵਿਚ ਰਹਿੰਦੇ ਹਨ ਤੇ ਅਨਦਿਨ ਨਾਮ ਅਭਿਆਸ ਕਰਦੇ ਹਨ। ਸਦੀਵੀ ਖੇੜਾ ਜਾਂ ਅਨੰਦ ਪ੍ਰਾਪਤ ਕਰ ਲੈਂਦੇ ਹਨ।

ਡਾਕਟਰ ਤਾਰਨ ਸਿੰਘ ਜੀ ਨੇ ਕਰਮਵਾਰ ਚਾਲੀ ਪਉੜੀਆਂ ਦੇ ਸਿਰਲੇਖ ਉਨ੍ਹਾਂ ਦੇ ਵਿਸ਼ੇ ਅਨੁਸਾਰ ਇਸ ਪ੍ਰਕਾਰ ਦਿੱਤੇ ਹਨ—ਰਾਗ-ਮਈ ਸ਼ਖਸੀਅਤ, ਇਖਲਾਕੀ ਜੁਰਅੱਤ, ਸ਼ੁਭ ਚਿਤਵਨ, ਰਝੇਵਾਂ, ਸਵੈਕਾਬੂ, ਆਦਰਸ਼ ਦੀ ਲਗਨ, ਸੁਲਝੀ ਜੀਵਨ ਜਾਚ,

ਨਿਰਮਲ ਮਨ, ਸਵੈ ਅਰਪਣ ਭੋਲਾ ਭਾਵ, ਲੰਮੀ ਨਦਰ, ਸੰਤੁਸ਼ਟਤਾ, ਪਵਿਤਰਤਾ, ਬਿਬੇਕ, ਸੱਚ ਗ੍ਰਹਿਣ ਅੰਦਰੋਂ ਬਾਹਰੋਂ ਸਮਾਨਤਾ, ਮਨੁੱਖਤਾ ਮੁਕਤੀ, ਸ਼ੁਭ ਪ੍ਰੇਰਨ, ਸੱਚ ਦਾ ਪਿਆਰ, ਹੁਕਮ ਦੀ ਪਛਾਣ, ਸਾਵਾਂਪਣ. ਕ੍ਰਿਤਗਯਤਾ, ਮਾਇਆ ਵਲ ਯੋਗ ਵਤੀਰਾ, ਰੋਜ਼ਾਨਾ ਉਨਤੀ, ਜੀਭ ਦਾ ਜ਼ਬਤੁ ਅੰਦਰੀ ਜੋਤ, ਅੰਤਰ ਆਤਮੇ ਪ੍ਰਭੂ ਨਿਵਾਸ ਸਫਲ ਸਰੀਰ, ਦਿਬ ਦ੍ਰਿਸ਼ਟਤਾ, ਪਵਿਤਰ ਸਰਵਣ, ਆਮ-ਸੂਝ, ਸੱਚ ਪ੍ਰਾਇਣਤਾ ਅਤੇ ਮਨੋਰਥ ਦੀ ਪਰਾਪਤੀ ।[3]

ਗੁਰੂ ਸਾਹਿਬ ਨੇ ਸਿਖ-ਸਾਧਕਾਂ ਜਾਂ ਦੁਨੀਆਂ ਦੇ ਜੀਵਾਂ ਨੂੰ ਅਨੰਦ ਮਾਰਗ ਦਾ ਗਿਆਨ ਕਰਵਾਇਆ ਹੈ ਤੇ ਨਾਲ ਹੀ ਇਹ ਦਸਿਆ ਹੈ ਕਿ ਕੁਝ ਗਲਾਂ ਤੋਂ ਬਚਣ ਜਿਵੇਂ, ਚਤਰਾਈ ਨਾ ਕਰਨ ਕਿਉਂਕਿ ਇਓਂ ਪਰਮਾਤਮਾ ਨਹੀਂ ਮਿਲਦਾ, ਇਸ ਕੁਟੰਬ ਨਾਲੋਂ ਮੋਹ ਤੋੜਨ ਤੇ ਗੁਰੂ ਨਾਲ ਜੁੜਨ, ਕਿਉਂਕਿ ਇਥੇ 'ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ'' ਪੈਂਦਾ ਹੈ । ਅੰਦਰੋਂ ਬਾਹਰੋਂ ਨਿਰਮਲ ਹੋਣਾ ਚਾਹੀਦਾ ਹੈ ਤੇ ਇਹ ਪਖੰਡ ਹੈ ਤਾਂ "ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮ ਜੂਏ ਹਾਰਿਆ'' ਸਮਝੋ ਤੇ ਜਿਹਨਾਂ ਦਾ ਮਨ ਨਿਰਮਲ ਹੈ ਉਹ ਸਦਾ ਗੁਰੂ ਦੇ ਸੰਗ ਸਾਥ ਰਹਿੰਦੇ ਹਨ'' ਕਹੈ ਨਾਨਕੁ ਜਿਨ ਮੰਨੁ ਨਿਰਮਲ ਸਦਾ ਰਹਹਿ ਗੁਰ ਨਾਲੇ ।'' ਬੇਮੁਖ ਬੰਦੇ ਵੀ ਮੁਕਤੀ ਪ੍ਰਾਪਤ ਨਹੀਂ ਕਰ ਸਕਦੇ ਕਿਉਂਕਿ "ਕਹੈ ਨਾਨਕ ਵੀਚਾਰਿ ਦੇਖੋ ਵਿਣ ਸਤਿਗੁਰ ਮੁਕਤਿ ਨਾ ਪਾਏ'' ਗੁਰਮੁਖ ਬਣ ਕੇ ਸਚੀ ਬਾਣੀ ਦਾ ਗਾਇਨ ਕਰੋ । ਗੁਰ ਸ਼ਬਦ ਰਤਨ ਹੈ । ਪਰਮਾਤਮਾਂ ਦਾ ਸਿਮਰਨ ਕਰੀ ਜਾਉ ਜਿਸ ਨੇ ਸਾਰੇ ਬ੍ਰਹਮੰਡ ਨੂੰ ਪੈਦਾ ਕੀਤਾ ਹੈ ਤੇ ਜੀਵ ਦੀ ਮਾਤਾ ਦੇ ਗਰਭ ਵਿਚ ਰਖਿਆ ਕਰਦਾ ਹੈ । ਮਾਇਆ ਤੋਂ ਬਚਾਉਂਦਾ ਹੈ । ਇਸ ਲਈ ਪ੍ਰਾਣੀ ਨੂੰ ਚਾਹੀਦਾ ਹੈ ਕਿ ਰਸਨਾ ਨਾਲ ਨਾਮ ਜਪੇ, ਕੰਨਾਂ ਨਾਲ ਸੁਣੇ, ਅੱਖਾਂ ਨਾਲ ਇਸ ਵਿਸ਼ਵ ਚੋਂ ਪਰਾਤਮਾ ਦੇ ਦੀਦਾਰ ਕਰੇ । ਬਸ ਫਿਰ ਕੀ ਹੈ ? ਸਦੀਵ ਸੁਖ ਪ੍ਰਾਪਤ ਹੋ ਜਾਵੇਗਾ । ਜਨਮ ਮਰਨ ਦਾ ਗੇੜ ਮੁਕ ਜਾਵੇਗਾ । ਜੀਵ ਵਾਹਿਗੁਰੂ ਦੀ ਹਜ਼ੂਰੀ ਵਿਚ ਦਿਨ ਰਾਤ ਨਾਮ ਸਿਮਰਨ ਦੇ ਰੰਗ ਵਿਚ ਰੰਗਿਆ ਸਦੀਵੀ ਅਨੰਦ-ਅਵਸਥਾ ਵਿਚ ਰਹੇਗਾ ।

ਅਨੰਦ ਸਾਹਿਬ ਮੈਨੂੰ ਤਾਂ 40 ਲਘੂ ਨਿਬੰਧਾਂ ਦਾ ਸੰਗ੍ਰਹਿ ਜਾਪਦਾ ਹੈ । ਹਰ ਪਉੜੀ ਆਪਣੇ ਆਪ ਵਿਚ ਨਿਬੰਧ ਹੈ ਤੇ ਇਸ ਵਿਸ਼ੇ ਤੇ ਕਮਾਲ ਦੇ ਵਿਚਾਰ ਪ੍ਰਗਟਾਏ ਹਨ । ਪਰ ਇਹ ਸਾਰੀਆਂ ਪਉੜੀਆਂ ਦੀ ਤਰਤੀਬ ਇੰਨੇ ਕਮਾਲ ਦੀ ਹੈ ਕਿ ਸਾਰੀਆਂ ਕੇਂਦਰ ਬਿੰਦੂ ਦਵਾਲੇ ਹੀ ਘੁੰਮਦੀਆਂ ਹਨ ਕਿ ਅਨੰਦ ਕੀ ਹੈ ਤੇ ਕਿਵੇਂ ਪ੍ਰਾਪਤ ਹੋਵੇ ? ਬਸ ਇਹੀ ਕੇਂਦਰ ਹੈ ।

ਗੁਰੂ ਸਾਹਿਬ ਨੇ ਇਸ ਲੰਮੇਰੀ ਉਤਕਰੇਸ਼ਟ ਨਿਬੰਧ ਰਚਨਾ ਵਿਚ ਗੁਰਮਤਿ ਵਿਚਾਰਧਾਰਾ ਨੂੰ ਇੰਨੇ ਸੁੰਦਰ ਤੇ ਸਪਸ਼ਟ ਸ਼ਬਦਾਂ ਵਿਚ ਅੰਕਿਤ ਕਰ ਵਿਖਾਇਆ ਹੈ ਕਿ

---

3 ਸਹਿਜ ਤੇ ਅਨੰਦ ਡਾ. ਤਾਰਨ ਸਿੰਘ ।

ਹੈਰਾਨ ਰਹਿ ਜਾਈਦਾ ਹੈ ।

ਕੁਝ ਮਿਸਾਲਾਂ ਦੇਖੋ :

1 ਕਹੈ ਨਾਨਕ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥
2 ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
3 ਅਨੰਦੁ ਅਨੰਦੁ ਸਭ ਕੋ ਕਹੈ ਅਨੰਦ ਗੁਰ ਤੇ ਜਾਣਿਆ ॥
4 ਬਾਬਾ ਜਿਸੁ ਤੂ ਦੇਹ ਸੋਈ ਜਨ ਪਾਵੈ ॥
5 ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
6 ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
7 ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥
8 ਚਾਲ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸ਼ਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
9 ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
10 ਏਹ ਮਾਇਆ ਜਿਤੁ ਹਰਿ ਵਿਸਰੈ ॥
ਮੋਹ ਉਪਜੈ ਭਾਉ ਦੂਜਾ ਲਾਇਆ ॥

ਆਦਿ ਅਨੇਕਾਂ ਹੋਰ ਉਦਾਹਰਣਾ ਮਿਲ ਜਾਂਦੀਆਂ ਹਨ ਜਿਹਨਾਂ ਵਿਚੋਂ ਗੂੜ੍ਹ ਰਹਸ ਸਰਲ ਢੰਗ ਨਾਲ ਖੋਲ੍ਹ ਕੇ ਸਾਧਾਰਨ ਮਾਨਵਾਂ ਦਾ ਕਲਿਆਣ ਕਰਨ ਲਈ ਗਾਡੀ ਰਾਹ ਸੁਣਾਇਆ ਹੈ ।

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਅਨੰਦ ਸਾਹਿਬ ਇਕ ਉਤਮ ਨਿਬੰਧ-ਕਾਵਿ ਹੈ, ਜਿਸ ਵਿਚ ਗੁਰੂ ਅਮਰਦਾਸ ਜੀ ਨੇ ਅਨੰਦ ਦੇ ਸੰਕਲਪ ਤੇ ਅਨੰਦ ਮਾਰਗ ਤੇ ਪ੍ਰਾਪਤੀ ਦੇ ਸਾਧਨਾਂ ਬਾਰੇ ਗੁਰਮਤਿ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ । ਵਿਸ਼ੇ ਨੂੰ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਰਚਨਾ ਕੀਤੀ ਹੈ ਜਿਸ ਵਿਚ ਸਦੀਵੀ ਸੁਖ (ਅਨੰਦ) ਦੀ ਪ੍ਰਾਪਤੀ ਕਿਵੇਂ ਹੋਵੇ ? ਕੀ ਸਾਧਨ ਹੈ ? ਤੇ ਜਦੋਂ ਪ੍ਰਾਪਤੀ ਹੋ ਜਾਂਦੀ ਹੈ ਤਾ ਮਾਨਵ ਦੀ ਮਾਨਸਿਕ ਦਸ਼ਾ ਕਿਹੋ ਜਿਹੀ ਹੁੰਦੀ ਹੈ ? ਆਦਿ ਬਾਰੇ ਲੰਮੇਰੀ ਨਿਬੰਧ-ਰਚਨਾ ਕੀਤੀ ਹੈ ।

ਅਨੰਦ ਸਾਹਿਬ ਇਕ ਉਤਮ ਨਿਬੰਧ ਕਾਵਿ ਹੈ ।



# ਅਨੰਦ ਸਾਹਿਬ ਦਾ ਕਲਾ-ਪੱਖ

ਮਹਾਨ ਵਿਅਕਤਿਤਵ ਹੀ ਮਹਾਨ ਕਾਵਿ ਰਚਨਾ ਕਰ ਸਕਦਾ ਹੈ। ਕਿਉਂਕਿ ਸਾਹਿਤ ਆਤਮਕ ਅਨੁਭੂਤੀਆਂ ਦੀ ਅਭਿਵਿਅਕਤੀ ਹੈ। ਗੁਰੂ ਅਮਰਦਾਸ ਜੀ ਮਹਾਰਾਜ ਨੇ ਇਹ ਮਹਾਨ ਨਿਬੰਧ-ਕਾਵਿ ਦੀ ਰਚਨਾ ਤਕਰੀਬਨ 90 ਵਰ੍ਹਿਆਂ ਦੀ ਪ੍ਰੌੜ ਆਯੂ ਵਿਚ ਕੀਤੀ ਹੈ ਜਿਸ ਕਰਕੇ ਆਪ ਨੇ ਆਤਮ-ਅਨੁਭਵਾਂ ਨੂੰ ਬੜੀ ਸਰਲਤਾ ਤੇ ਸਪਸ਼ਟਤਾ ਨਾਲ ਅਭਿਵਿਅਕਤ ਕਰ ਵਿਖਾਇਆ ਹੈ। ਆਪ ਨੇ ਤਕਰੀਬਨ 72 ਸਾਲਾਂ ਦੀ ਆਯੂ ਉਪ੍ਰੰਤ ਬਾਣੀ ਰਚਨੀ ਅਰੰਭ ਕੀਤੀ ਤੇ ਅਕਾਲ-ਪੁਰਖ ਪਾਸ ਜਾਣ ਤੋਂ ਪਹਿਲਾਂ ਕਾਫੀ ਸਾਰੀ ਅਮਰਬਾਣੀ ਜੀਵਾਂ ਨੂੰ ਪ੍ਰਦਾਨ ਕੀਤੀ ਹੈ। ਪਹਿਲਾਂ ਆਪ ਵੀ ਵੈਸ਼ਨਵ ਭਗਤ ਸਨ। ਤੀਰਥੀਂ ਜਾਂਦੇ, ਸਾਧਾਂ ਸੰਤਾਂ ਨੂੰ ਮਿਲਦੇ, ਉਹਨਾਂ ਦੀ ਬਾਣੀ ਸੁਣਦੇ ਤੇ ਆਤਮਕ ਮੰਡਲਾਂ ਵਿਚ ਵਿਚਰਨ ਲਈ ਯਤਨ ਕਰਦੇ। ਆਪ ਜੀ ਨੇ ਜਦੋਂ ਗੁਰੂ ਨਾਨਕ-ਬਾਣੀ ਦਾ ਮਧੁਰ ਸੁਰਾਂ ਵਿਚ ਪਾਠ ਸੁਣਿਆਂ ਤਾਂ ਮਨ ਪਿਘਲ ਗਿਆ। ਆਪ ਤੁਰ ਪਏ ਗੁਰੂ ਨਾਨਕ-ਗਦੀ ਦੇ ਵਾਰਿਸ ਗੁਰੂ ਅੰਗਦ ਦੇਵ ਜੀ ਦੇ ਦੀਦਾਰ ਹਿਤ। ਬੱਸ ਫ਼ਿਰ ਕੀ ਸੀ। ਮਨ ਨੂੰ ਇਕ ਅਥਾਹ ਸੁਖ ਪ੍ਰਾਪਤ ਹੋਇਆ। ਗੁਰੂ ਅੰਗਦ ਦੇਵ ਜੀ ਨੇ ਪਿਆਰ ਕੀਤਾ, ਗੁਰਦੀਖੀਆ ਦਿੱਤੀ ਤੇ ਆਪ ਨੇ ਸੇਵਾ ਕਰਨੀ ਅਰੰਭ ਕਰ ਦਿੱਤੀ ਤੇ ਇਨੀ ਸੇਵਾ ਕੀਤੀ ਕਿ ਗੁਰੂ ਘਰ ਆਪ ਦੀ ਘਾਲ ਥਾਏ ਪਈ। ਗੁਰੂ ਅੰਗਦ ਦੇਵ ਜੀ ਜੋਤੀ ਜੋਤਿ ਸਮਾਉਣ ਵੇਲੇ ਗੁਰੂ ਗੱਦੀ ਯੋਗ ਵਾਰਿਸ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੂੰ ਦੇ ਗਏ। ਇਸ ਮਹਾਨ ਸਤਿਗੁਰੂ ਨੇ ਸੰਗਤਾਂ ਨੂੰ ਅਧਿਆਤਮਕ ਸਿਖਿਆ ਤੇ ਸਮਾਜਿਕ ਜੀਵਨ ਦੀਆਂ ਕੁਰੀਤੀਆਂ ਨੂੰ ਦੂਰ ਕਰਨ ਦੇ ਉਪਦੇਸ਼ ਬਖਸ਼ੇ।

ਆਪ ਨੇ ਗੁਰੂ-ਸੇਵਾ ਤੇ ਨਾਮ ਭਗਤੀ ਕਰਦਿਆਂ ਜੋ ਮਹਾਨ ਅਨੁਭਵ ਕੀਤੇ ਆਪਣੀ ਬਾਣੀ ਵਿਚ ਅਭਿਵਿਅਕਤ ਕੀਤਾ ਹੈ। ਆਪ ਨੇ ਸਿਖ-ਸਿਧਾਂਤਾਂ ਨੂੰ ਬੜੇ ਹੀ ਵਿਸਥਾਰ ਤੇ ਵਿਆਖਿਆ ਸਹਿਤ ਪੇਸ਼ ਕੀਤਾ ਹੈ। ਆਪ ਨੇ 17 ਰਾਗਾਂ ਵਿਚ ਬਾਣੀ ਰਚੀ ਹੈ।

ਸਾਡਾ ਖੇਤਰ ਸੀਮਤ ਹੈ ਇਸ ਲਈ ਅਸੀਂ ਆਪਣਾ ਵਿਸ਼ਲੇਸ਼ਣ ਤੇ ਵਿਚਾਰ

ਕੇਂਦਰ ਅਨੰਦ ਸਾਹਿਬ ਰੱਖਾਂਗੇ ਜਿਸ ਵਿਚ ਗੁਰੂ ਅਮਰਦਾਸ ਜੀ ਦੀ ਸ਼ੈਲੀ ਪੂਰਨ ਰੂਪ ਵਿਚ ਨਿਖਰੀ ਹੋਈ ਹੈ।

ਪਹਿਲਾਂ ਦੱਸਿਆ ਗਿਆ ਹੈ ਕਿ ਇਹ ਅਮਰ ਰਚਨਾ ਸਦੀਵੀ ਅਨੰਦ ਤੇ ਆਤਮਕ ਖੇੜੇ ਬਾਰੇ ਉਤਮ ਨਿਬੰਧ-ਕਾਵਿ ਹੈ। ਇਸ ਰਚਨਾਂ ਵਿਚ ਵਾਤਾਵਰਣ ਦੇਖਣ ਯੋਗ ਹੈ। ਜਿਹੋ ਜਿਹਾ ਵਿਸ਼ਾ ਉਹੋ ਜਿਹਾ ਵਾਤਾਵਰਣ। ਸਾਰੇ ਪਾਸੇ ਅਨਹਦ ਸ਼ਬਦ! ਰਾਗ ਰਤਨ ਪਰੀਆਂ ਗਾ ਰਹੀਆਂ ਹਨ। ਰੱਬੀ ਗੀਤ ਗਾਏ ਜਾ ਰਹੇ ਹਨ। ਸਾਰੇ ਪਾਸੇ ਅਨੰਦ ਹੀ ਅਨੰਦ ਹੈ, ਚਾਅ ਹੈ, ਖੇੜਾ ਹੈ, ਉਲਾਰ ਹੈ, ਮੰਗਲ ਹੈ। ਪਵਣ ਵਾਜੇ ਵਜਾ ਰਹੀ ਹੈ। ਜਦੋਂ ਅਜਿਹੇ ਆਦਰਸ਼ਕ ਵਾਤਾਵਰਣ ਵਾਲੇ ਸਥਾਨ ਤੇ ਰਹਿਣ ਲੱਗ ਪੈਂਦਾ ਹੈ ਤਾਂ ਫਿਰ ਦੁਨਿਆਈ ਦੁੱਖ ਕਲੇਸ਼, ਨਿਰਾਸ਼ਤਾ, ਉਦਾਸੀਨਤਾ, ਗ਼ਮ, ਰੋਗ, ਸੋਗ, ਕਲਪਨਾ ਆਦਿ ਦੂਰ ਦੁਰਾਡੇ ਚਲੇ ਜਾਂਦੀਆਂ ਹਨ। ਡਾਕਟਰ ਤਾਰਨ ਸਿੰਘ ਅਨੰਦ ਦੇ ਵਾਤਾਵਰਣ ਨੂੰ ਗੰਧਰਵ ਨਗਰੀ ਦਾ ਨਾਂ ਦਿੰਦੇ ਹਨ।[1] ਅਨੰਦ ਸਾਹਿਬ ਵਿਚ ਕੁਝ ਤੁਕਾਂ ਦੇਖੋ ਜਿਹਨਾਂ ਨੇ ਰਾਗ ਕਈ ਤੇ ਸੰਗੀਤਾਤਮਕ ਵਾਤਵਰਣ ਉਸਾਰਨ ਵਿਚ ਆਪਣਾ ਪੂਰਾ ਪੂਰਾ ਯੋਗਦਾਨ ਦਿੱਤਾ ਹੈ:

1. ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆਂ।
2. ਨਾਮ ਜਿਨ ਕੈ ਮਨਿ ਵਸਿਆ ਵਾਜੇ ਸ਼ਬਦ ਘਨੇਰੇ ॥
3. ਵਾਜੇ ਪੰਚ ਸ਼ਬਦ ਤਿਤ ਘਰਿ ਸਭਾਗੈ।
4. ਹਰਿ ਮੰਗਲੁ ਗਾਉ ਸਖੀ ਗ੍ਰਿਹਿ ਮੰਦਰ ਬਣਿਆ ॥
5. ਹਰਿ ਜੀਉ ਗੁਫ਼ਾ ਅੰਦਰ ਰਖਿਕੈ ਵਾਜਾ ਪਵਣੁ ਵਜਾਇਆ ॥ ਆਦਿ

ਮਹਾਨ ਤੇ ਉਤਕ੍ਰੇਸ਼ਟ ਰਚਨਾ ਦੀ ਵਿਸ਼ੇਸ਼ਤਾ ਇਸ ਗਲ ਵਿਚ ਹੁੰਦੀ ਹੈ ਕਿ ਹਰ ਪਾਠਕ ਆਪਣੀ ਸੂਝ ਅਨੁਸਾਰ ਉਹਦੇ ਅਰਥ ਸਮਝ ਲਏ। ਗੁਰਬਾਣੀ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ। ਇਕ ਨਿਰੇ ਜਾਹਰ ਅਰਥ ਦੂਜੇ ਬਾਤਨ। ਬਤਨ ਅਰਥਾ ਤੋਂ ਭਾਵ ਹੈ ਸਤਾਹੀ ਅਰਥਾਂ ਤੋਂ ਅਗਾਹ ਜਾਣ ਦਾ ਯਤਨ ਕੀਤਾ ਗਿਆ ਹੈ। ਗੁਰੂ ਪਿਆਰਿਆਂ ਨੇ ਗੁਰਬਾਣੀ ਦੇ ਗੂੜ ਰਹਸਾਂ ਨੂੰ ਆਪਣੀ ਆਤਮਕ ਸੂਝ ਜਾਂ ਗੁਰੂ-ਬਖਸ਼ਿਸ਼ ਦੁਆਰਾ ਪ੍ਰਾਪਤ ਸੂਝ ਅਨੁਸਾਰ ਪ੍ਰਗਟ ਕਰਨ ਦੇ ਸੰਭਵ ਯਤਨ ਕੀਤੇ ਹਨ। ਗੁਰਬਾਣੀ ਦੀ ਮਹਾਨਤਾ ਇਸ ਗਲ ਵਿਚ ਹੈ ਕਿ ਇਸ ਦੇ ਜਾਹਰ ਤੇ ਬਾਤਨ ਦੋਨੋ ਹੀ ਭਾਵ ਹਨ ਤੇ ਦੋਨੋ ਹੀ ਆਪਣੇ ਆਪ ਵਿਚ ਇਨੇ ਨੇੜੇ ਹਨ ਕਿ ਜ਼ਾਹਰ ਤੇ ਬਾਤਨ ਵਿਚ ਬਹੁਤਾ ਅੰਤਰ ਨਹੀਂ ਰਹਿ ਜਾਂਦਾ। ਡਾਕਟਰ ਜੱਗੀ ਅਨੰਦ ਸਾਹਿਬ ਨੂੰ ਰੂਪਾਤਮਕ (Allegoric) ਰਚਨਾ ਮੰਨਦੇ ਹਨ। ਉਹਨਾਂ ਅਨੁਸਾਰ 'ਮਨੁੱਖ ਇਕ ਵਣਜਾਰਾ ਹੈ, ਜਿਸਨੇ ਇਸ ਸਮੁੰਦਰ ਰੂਪੀ ਬਿਖੜੇ ਮਾਰਗ ਵਿਚੋਂ ਲੰਘਣਾ ਹੈ। ਵਿਸ਼ੇ ਵਾਸਨਾ ਰੂਪੀ ਅਨੇਕਾਂ ਘਾਤਕ ਅਤੇ ਵਾਧਕ

---

1. ਸਹਜ ਤੇ ਅਨੰਦ ਡਾਕਟਰ ਤਾਰਨ ਸਿੰਘ-217.

ਰਾਹ ਰੋਕਣ ਅਤੇ ਲੁਟ ਮਾਰ ਕਰਨ ਲਈ ਰਸਤੇ ਵਿਚ ਮੌਜੂਦ ਹਨ। ਅਜਿਹੇ ਭੈ ਭੀਤ ਜਗਿਆਸੂ ਨੂੰ ਹਲਾ ਸ਼ੇਰੀ ਦੇ ਕੇ ਇਕ ਸਹਾਇਕ ਜਾਂ ਰਖਿਅਕ ਦੇ ਰੂਪ ਵਿਚ ਅੰਗ ਸੰਗ ਹੋਣ ਵਾਲਾ ਗੁਰੂ ਦਾ ਸ਼ਬਦ ਹੈ। ਗੁਰੂ ਸ਼ਬਦ ਦੁਆਰਾ ਅਗਵਾਈ ਪ੍ਰਾਪਤ ਕਰਕੇ ਮਨੁੱਖ ਆਪਣੇ ਨਿਸ਼ਾਨੇ ਤੇ ਪਹੁੰਚਦਾ ਹੈ ਅਰਥਾਤ ਪਰਮਾਨੰਦ ਦੀ ਪ੍ਰਾਪਤੀ ਕਰਦਾ ਹੈ। ਧਰਤੀ ਦਾ ਮਨੁੱਖ ਧਰਤੀ ਤੇ ਰਹਿ ਕੇ ਵਿਸ਼ੇ ਵਾਸ਼ਨਾਵਾਂ ਦਾ ਦਮਨ ਕਰਦਾ ਹੋਇਆ ਗੁਰੂ ਦੀ ਬਾਣੀ ਵਿਚ ਲੀਨ ਲੌਕਿਕਤਾ ਵਿਚ ਅਲੌਕਿਕਤਾ ਪ੍ਰਾਪਤ ਕਰ ਲੈਂਦਾ ਹੈ। ਧਰਤੀ ਦਾ ਅਕਾਸ਼ ਨਾਲ, ਭੌਤਿਕਤਾ ਦਾ ਅਧਿਆਤਮਿਕਤਾ ਨਾਲ, ਆਤਮਾਂ ਦਾ ਪਰਮਾਤਮਾਂ ਨਾਲ ਸੰਸਾਰ ਦਾ ਸੱਚ ਖੰਡ ਨਾਲ ਰਿਸ਼ਤਾ ਜੋੜਨ ਲਈ ਇਹ ਰਚਨਾ ਇਕ ਦ੍ਰਿੜ੍ਹ ਤੰਤੂ ਹੈ ਜਾਂ ਇੰਜ ਕਹੀਏ ਕਿ ਜਗਿਆਸੂ ਨੂੰ ਧਰਤੀ ਤੋਂ ਆਕਾਸ਼ ਤੱਕ ਪਹੁੰਚਣ ਵਿਚ ਸਹਾਇਕ ਰੂਪ ਵਿਚ ਪੇਸ਼ ਹੋਣ ਵਾਲੀ ਇਕ ਪੌੜੀ ਹੈ। ਇਹੀ ਇਸ ਦੀ ਰੂਪਕਾਤਮਕਤਾ ਹੈ।"[2]

ਗੁਰੂ ਅਮਰਦਾਸ ਜੀ ਦੀ ਸ਼ੈਲੀ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਆਪਨੇ ਸਾਰੇ ਰਹਸਮਈ ਭਾਵ ਸਰਲ ਸਪਸ਼ਟ ਤੇ ਆਦਰਸ਼ਕ ਢੰਗ ਨਾਲ ਪ੍ਰਗਟਾਏ ਹਨ। ਇਹੀ ਕਾਰਨ ਹੈ ਕਿ ਡਾਕਟਰ ਮੋਹਨ ਸਿੰਘ ਦੀਵਾਨਾ[3] ਨੂੰ ਗੁਰੂ ਅਮਰਦਾਸ ਦੀ ਕਵਿਤਾ ਵਿਚ ਵਾਰਤਕ ਨਿਰਖਦੀ ਨਜ਼ਰੀਂ ਪਈ ਹੈ। ਕੁਝ ਹੱਦ ਤਾਈਂ ਇਹ ਹੈ ਵੀ ਠੀਕ। ਜਿਥੇ ਕਵਿਤਾ ਵਿਚ ਅਸ਼ਪਸ਼ਟਤਾ ਤੇ ਧੁੰਦਲਾਪਨ ਹੈ ਉਥੇ ਵਾਰਤਕ ਵਿਚ ਸਪਸ਼ਟਤਾ ਤੇ ਸਰਲਤਾ ਹੁੰਦੀ ਹੈ। ਪੂਰਨ ਸਿੰਘ ਤਾਂ ਪਿਆਰ ਵਿਚ ਮੋਏ ਬੰਦਿਆਂ ਦੇ ਮਿਠੇ ਵਚਨਾਂ ਨੂੰ ਨਸਰ ਵਿਚ ਨਜ਼ਮ ਤੇ ਨਜ਼ਮ ਵਿਚ ਰੱਬੀ ਗੀਤ ਮੰਨਦਾ ਹੈ।[4] ਅਨੰਦ ਸਾਹਿਬ ਬਾਰੇ ਇਹ ਗੱਲ ਠੀਕ ਹੈ ਕਿਉਂਕਿ ਅਨੰਦ ਸਾਹਿਬ ਦਾ ਪਾਠ ਕਰਦਿਆਂ ਨਜਰ ਤੇ ਨਜ਼ਮ ਦਾ ਨਿਖੇੜ ਕਰਨਾ ਕਠਨ ਹੋ ਜਾਂਦਾ ਹੈ। ਨਸਰ ਨਜ਼ਮ ਹੈ ਤੇ ਨਜ਼ਮ ਨਸਰ। ਦੇਖੋ ਇਹ ਨਸਰ ਹੈ ਜਾਂ ਨਜ਼ਮ :

ਬਾਬਾ ਜਿਸ ਤੂ ਦੇਹ ਸੋਈ ਜਨ ਪਾਵੈ।
ਪਾਵੈ ਤ ਸੋ ਜਨੁ ਦੇਇ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥
ਇਕ ਭਰਮ ਭੂਲੇ ਫਿਰਿ ਦਹਦਿਸ ਇਕਿ ਨਾਮਿ ਲਗਿ ਸਵਾਰਿਆ ॥
ਗੁਰਪਰਸਾਦੀ ਮਨੁ ਭਇਆ ਨਿਰਮਲ ਜਿਨਾ ਭਾਣਾ ਭਾਵਏ ॥
ਕਹੈ ਨਾਨਕ ਜਿਸ ਦੇਹਿ ਪਿਆਰੇ ਸੋ ਈ ਜਨੁ ਪਾਵਏ ॥

ਇਹ ਮਹਾਨ ਰਚਨਾ ਦਾ ਗੁਣ ਹੈ। ਇਹ ਕਵਿਤਾ ਤੇ ਵਾਰਤਕ ਦਾ ਸੁਮੇਲ ਹੈ। ਦੂਜੀ ਗਲ ਹੈ ਕਿ ਸਿਖ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਨੂੰ ਕਾਵਿ ਚਮਤਕਾਰ ਵਿਖਾਉਣ ਨਹੀਂ ਲਿਖਿਆ ਸਗੋਂ 'ਜਗਤ ਜਲੰਦੇ' ਦੀ ਜਲਨ ਦੂਰ ਕਰਨ ਲਈ ਉਪਦੇਸ਼ ਦੇਣ ਤੇ ਮਾਰਗ

---

2. ਗੁਰਬਾਣੀ ਟੀਕੇ: ਅਨੰਦਘਣ : ਡਾ: ਜੱਗੀ ਪੰਨਾ-90-91
3. ਪੰਜਾਬੀ ਅਦਬ ਦੀ ਮੁਖਤਸਰ ਤਾਰੀਖ : ਡਾ: ਦੀਵਾਨਾ
4. ਪੂਰਨ ਸਿੰਘ ਦੀ ਵਾਰਤਕ ਸੰ: ਡਾ: ਮ: ਸ: ਰੰਧਾਵਾ ਪੰਨਾ-122

ਦਰਸਾਉਣ ਲਈ ਰਚਿਆ ਹੈ, ਇਹੀ ਕਾਰਣ ਹੈ ਕਿ ਇਸ ਮਹਾਨ ਰਚਨਾ ਵਿਚ ਸਪਸ਼ਟਤਾ ਸਰਲਤਾ ਤੇ ਵਿਸ਼ੇ ਦੀ ਸਿੱਧੀ ਪਕੜ ਹੈ।

ਗੁਰੂ ਅਮਰਦਾਸ ਜੀ ਦੀ ਸ਼ੈਲੀ ਦਾ ਮੀਰੀ ਗੁਣ ਵਿਸਥਾਰ ਤੇ ਵਿਆਖਿਆ ਹੈ। ਆਪ ਜੀ ਨੇ ਗੁਰੂ ਨਾਨਕ ਬਾਣੀ-ਭਗਤ ਬਾਣੀ ਤੇ ਹੋਰ ਦਾਰਸ਼ਨਿਕ ਗ੍ਰੰਥਾਂ ਦਾ ਡੂੰਘਾ ਅਧਿਐਨ ਕੀਤਾ ਸੀ, ਜਿਸ ਕਰਕੇ ਆਪ ਨੇ ਆਪਣੀ ਬਾਣੀ ਵਿਚ ਉਹਨਾਂ ਸੂਤ੍ਰ-ਸ਼ੈਲੀ ਵਿਚ ਆਏ ਵਿਚਾਰਾਂ ਨੂੰ ਅਭਿਵਿਅਕਤ ਕਰਨ ਲਈ ਵਿਅਖਿਆਤਮਕ ਸ਼ੈਲੀ ਅਪਣਾਈ ਹੈ। ਗੁਰੂ ਘਰ ਵਿਚ ਕੋਈ ਬੌਧਿਕ-ਪਰਦਰਸ਼ਨੀ ਕਰਨ ਲਈ ਰਚਨਾ ਨਹੀਂ ਕੀਤੀ ਗਈ। ਇਹੀ ਕਾਰਨ ਹੈ ਕਿ ਜੇ ਕਿਧਰੇ ਕੋਈ ਦਾਰਸ਼ਨਿਕ ਗੂੜ੍ਹ ਰਹਸ ਆਇਆ ਹੈ ਤਾਂ ਉਸ ਗੁਰੂ ਦੇ ਗੱਦੀ-ਨਸ਼ੀਨਾਂ ਨੇ ਉਸ ਵਿਚਾਰ ਨੂੰ ਵਿਆਖਿਆ ਸਹਿਤ ਆਪਣੀ ਬਾਣੀ ਵਿਚ ਪ੍ਰਗਟ ਕਰਕੇ ਉਸ ਗੂੜ੍ਹ ਰਹਸ ਨੂੰ ਸਾਰਿਆਂ ਨੂੰ ਸਮਝਣਯੋਗ ਬਣਾ ਦਿੱਤਾ ਹੈ। ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ, ਗੁਰੂ-ਨਾਨਕ-ਬਾਣੀ ਵਿਚ ਗਾਏ ਗੂੜ੍ਹ ਭਾਵਾਂ ਨੂੰ ਬੜੇ ਵਿਸਥਾਰ ਸਹਿਤ ਅਭਿਵਿਅਕਤ ਕੀਤਾ ਹੈ। ਵਿਆਖਿਆਤਮ ਸ਼ੈਲੀ ਦਾ ਸ਼ਿਖਰ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਜੀ ਦੀ ਬਾਣੀ ਆਖੀ ਜਾ ਸਕਦੀ ਹੈ। ਸੁਖਮਨੀ ਸਾਹਿਬ ਉਹਨਾਂ ਦੀ ਮਹਾਨ ਰਚਨਾ ਹੈ ਜਿਸ ਵਿਚ ਸਿਖ ਸਿਧਾਂਤਾਂ ਨੂੰ ਇੰਨੇ ਵਿਸਥਾਰ ਸਹਿਤ ਅਭਿਵਿਅਕਤ ਕੀਤਾ ਹੋਇਆ ਹੈ ਕਿ ਸਾਧਾਰਨ ਬੁਧੀ ਵਾਲੇ ਵੀ ਸਮਝ ਸਕਦੇ ਹਨ। ਇਵੇਂ ਗੁਰੂ ਸਾਹਿਬ ਨੇ ਅਨੰਦ ਸਾਹਿਬ ਵਿਚ ਗੂੜ੍ਹ ਭਾਵਾਂ ਨੂੰ ਥੋਹੜੇ ਪਰ ਸੁੰਦਰ ਤੇ ਸਪਸ਼ਟ ਢੰਗ ਨਾਲ ਪੇਸ਼ ਕੀਤਾ ਹੈ। ਜਰਾ ਦੇਖੋ :

1. ਅਨੰਦੁ ਅਨੰਦੁ ਸਭੁ ਕੋ ਕਹੈ ਆਨੰਦ ਗੁਰੂ ਤੇ ਜਾਣਿਆ ॥
ਜਾਣਿਆਂ ਅਨੰਦ ਸਦਾ ਗੁਰੁ ਤੇ ਕਿਰਪਾ ਕਰ ਪਿਆਰਿਆ ॥
ਕਰ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥
ਅੰਦਰੁ ਜਿਨ ਕਾ ਮੋਹ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕੁ ਏਹੁ ਅਨੰਦ ਹੈ ਅਨੰਦ ਗੁਰੂ ਤੇ ਜਾਣਿਆ ॥

2. ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥
ਏਹੁ ਕੁਟੰਬ ਤੂ ਜਿ ਦੇਖਦਾ ਚਲੈ ਨਾਹੀ ਤੇਰੇ ਨਾਲੇ ॥
ਸਾਥਿ ਤੇਰੇ ਚਲੈ ਨਾਹੀ ਤਿਸੁ ਨਾਲ ਕਿਉਂ ਚਿਤ ਲਾਈਐ ॥
ਐਸਾ ਕੰਮ ਮੂਲ ਨਾ ਕੀਚੈ ਜਿਤੁ ਅੰਤਿ ਪਛੋਤਾਈਐ ॥

3. ਗੁਰ ਕਾ ਸਬਦ ਰਤੰਨੁ ਹੈ ਹੀਰੇ ਜਿਤੁ ਜੜਾਉ ॥
ਸਬਦੁ ਰਤਨੁ ਜਿਤ ਮੰਨੁ ਲਾਗਾ ਏਹੁ ਹੋਅ ਸਮਾਉ ॥

4. ਜੈਸੀ ਅਗਿਨ ਉਦਰ ਮਹਿ ਤੈਸੀ ਬਾਹਰ ਮਾਇਆ ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲ ਰਚਾਇਆ ॥
... ... ... ... ...

ਏਹ ਮਾਇਆ ਜਿਤੁ ਹਰਿ ਵਿਸਰੈ ਮੋਹ ਉਪਜੈ ਭਾਉ ਦੂਜਾ ਲਾਇਆ ॥
ਕਹੈ ਨਾਨਕੁ ਗੁਰਪ੍ਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੈ ਮਾਇਆ ਪਾਇਆ ॥

5. ਏਹ ਵਿਸੁ ਸੰਸਾਰੁ ਤੁਮ ਦੇਖਦੇ ਇਹ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ ॥
ਗੁਰਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨਾ ਕੋਈ ॥ ਆਦਿ ॥

ਉਪ੍ਰੋਕਤ ਕੁਝ ਉਦਾਹਰਣਾ ਹਨ ਜਿਹਨਾਂ ਵਿਚ ਇਕ ਇਕ ਭਾਵ ਨੂੰ ਲੈ ਕੇ ਸਪਸ਼ਟ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਵੈਸੇ ਇਸ ਮਹਾਨ ਕਾਵਿ ਰਚਨਾਂ ਵਿਚ ਚਾਲੀ ਪਾਉੜੀਆਂ ਹਨ ਤੇ ਹਰ ਪਉੜੀ ਵਿਚ ਕਿਸੇ ਇਕ ਵਿਚਾਰ ਨੂੰ ਲੈ ਕੇ ਬੜੇ ਹੀ ਸੁੰਦਰ ਵਿਆਖਆਤਮਕ ਤੇ ਸਰਲ ਢੰਗ ਨਾਲ ਅਭਿਵਿਅਕਤ ਕਰ ਵਿਖਾ ਦੇਣਾ ਆਪਣੇ ਆਪ ਵਿਚ ਮਹਾਨਤਾ ਵਾਲੀ ਗਲ ਹੈ।

ਅਨੰਦ ਸਾਹਿਬ ਵਿਚ ਸੰਬੋਧਨੀ ਸ਼ੈਲੀ ਵਰਤੀ ਹੈ। ਇਹ ਪ੍ਰਸ਼ਨਵਾਚੀ ਢੰਗ ਦੀ ਆਪਣੀ ਵਿਸ਼ੇਸ਼ਤਾ ਹੈ ਕਿ ਪਾਠਕ ਜਾਂ ਸਰੋਤਾ ਆਪ ਮੁਹਾਰਾ ਖਿਚਿਆ ਜਾਂਦਾ ਹੈ ਤੇ ਉਸ ਦਾ ਮਨ ਗੁਰ-ਬਚਨ ਸੁਣਨ ਲਈ ਹੋਰ ਪਾਸਿਆਂ ਦੀਆਂ ਉਡਾਰੀਆਂ ਤਿਆਗ ਦਿੰਦਾ ਹੈ। ਗੁਰੂ ਸਾਹਿਬ ਨੇ ਨਿਜ ਨੂੰ ਸੰਬੋਧਨ ਕੀਤਾ ਹੈ ਜਿਸ ਨਾਲ ਪਾਠਕ ਜਾਂ ਸਰੋਤੇ ਤੇ ਇਕ ਜਾਦੂਮਈ ਅਸਰ ਹੁੰਦਾ ਹੈ। ਕੁਝ ਉਦਾਹਰਣਾ ਦੇਖੋ :

1. ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
2. ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
3. ਸਾਚਾ ਨਾਮ ਮੇਰਾ ਆਧਾਰੋ ॥
4. ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
5. ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥
6. ਏ ਰਸਨਾ ਤੂ ਅਨਰਸਿ ਰਾਚ ਰਹੀ।
ਤੇਰੀ ਪਿਆਸ ਨ ਜਾਇ ॥
7. ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ
ਤਾ ਤੂ ਜਗ ਮਹਿ ਆਇਆ, ॥
8. ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ
ਕਿਆ ਤੁਧੁ ਕਰਮ ਕਮਾਇਆ ॥
9. ਏ ਨੇਤ੍ਰਹੁ ਮੇਰਿਓ ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
10 ਏ ਸ੍ਰਵਣਹੁ ਮੇਰਿਹੋ ਸਾਚੈ ਸੁਣਨੈ ਕੋ ਪਠਾਏ … … ਆਦਿ

ਇਵੇਂ ਕੁਝ ਸਥਾਨਾਂ ਤੇ ਸਾਧ-ਸੰਤਾਂ—ਭਗਤਾਂ-ਗੁਰਸਿੱਖਾਂ ਨੂੰ ਸੰਬੋਧਨ ਕੀਤਾ ਹੈ ਅਤੇ ਰਲ ਕੇ ਬੈਠਕੇ ਹਰਿ ਜਸ ਕਰਨ, ਆਪਣਾ ਮੂਲ ਪਛਾਨਣ, ਹਰਿ ਜੀ ਦਾ ਸਿਮਰਨ, ਅਕਥ ਦੀ ਕਥਾ ਕਰਨ ਆਦਿ ਲਈ ਆਖਿਆ ਹੈ : ਕੁਝ ਉਦਾਹਰਣਾਂ ਦੇਖੋ:

1. ਕਹੈ ਨਾਨਕ ਸੁਣਹੁ ਸੰਤਹੁ ਸ਼ਬਦ ਧਰਹੁ ਪਿਆਰੋ ।
2. ਬਾਬਾ ਜਿਸ ਤੂ ਦੇਹ ਸੋਈ ਜਨੁ ਪਾਵੈ ॥

   ... ... ... ...

   ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨ ਪਾਵਹੈ ॥
3. ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹੁ ਕਹਾਣੀ ॥
4. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥

   ... ... ... ...

   ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥
5. ਮਨ ਚਾਉ ਭਇਆ ਪ੍ਰਭ ਆਗਮ ਸੁਣਿਆ ॥

   ਹਰਿ ਮੰਗਲ ਗਾਵਹੁ ਸਖੀ ਗ੍ਰਿਹ ਮੰਦਰ ਬਣਿਆ ॥ ਆਦਿ

ਇਸ ਪ੍ਰਕਾਰ ਕੁਝ ਥਾਵਾਂ ਤੇ ਵਿਖਿਆਨ ਸ਼ੈਲੀ ਹੈ। ਗੁਰੂ ਸਾਹਿਬ ਨੇ ਇਹ ਵਿਚਾਰ ਦ੍ਰਿੜ੍ਹ ਕਰਵਾਉਣ ਲਈ ਕਿ ਸਚੇ ਸੁਖ ਜਾਂ ਅਨੰਦ ਦੀ ਪ੍ਰਾਪਤੀ ਹਰਿ ਜਸ ਕਰਨ ਤੇ ਇਸ ਦੁਨੀਆਂ ਨਾਲੋਂ ਮੋਹ ਤੋੜ ਕੇ ਸਚੇ ਮਾਰਗ ਤੇ ਚੱਲ ਕੇ ਹੀ ਜੀਵ ਪਰਮਪਦ ਦੀ ਪ੍ਰਾਪਤੀ ਕਰ ਸਕਦਾ ਹੈ, ਭਾਸ਼ਨਸ਼ੈਲੀ ਦਾ ਪ੍ਰਯੋਗ ਕੀਤਾ ਹੈ, ਜਿਵੇਂ ਕੁਝ ਉਦਾਹਰਣਾਂ ਦੇਖੋ :

1. ਪਵਿਤ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥

   ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਅਇਆ ॥
2. ਜੇ ਕੋ ਸਿਖ ਗੁਰੂ ਸੇਤੀ ਸਨਮੁਖ ਹੋਵੈ ॥

   ਹੁਵੈ ਤ ਸਨਮੁਖ ਸਿਖ ਕੋਈ ਜੀਅਹੁ ਰਹੈ ਗੁਰ ਨਾਲੇ ॥

   ਗੁਰਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥

   ਆਪੁ ਛਡ ਸਦਾ ਰਹੇ ਪਰਣੈ ਗੁਰ ਬਿਨ ਅਵਰ ਨ ਜਾਣੈ ਕੋਏ ॥

   ਕਹੈ ਨਾਨਕ ਸੁਣਹੁ ਸੰਤਹ ਸੋ ਸਿਖ ਸਨਮੁਖ ਹੋਏ ॥
3. ਜੇ ਕੋ ਗੁਰ ਤੇ ਵੇ ਮੁਖ ਹੋਵੈ ਬਿਨ ਸਤਿਗੁਰੁ ਮੁਕਿਤ ਨ ਪਾਵੈ ॥

   ਪਾਵੈ ਮੁਕਿਤ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ ॥
4. ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥

   ਮਨਹੁ ਕਿਉ ਵਿਸਾਰੀਐ ਏਵਡ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥
5. ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥

   ਮਾਇਆ ਅਗਨਿ ਸਭ ਇਕੋ ਜਿਹੀ ਕਰਤੈ ਖੇਲ ਰਚਾਇਆ ॥ ਆਦਿ

ਕਵਿਤਾ ਦੇ ਗੁਹਿਣੇ ਅਲੰਕਾਰ ਹਨ । ਭਾਰਤੀ ਕਾਵਿ ਸ਼ਾਸ਼ਤ੍ਰ-ਆਚਾਰੀਆਂ ਨੇ ਕਾਵਿ ਦੀ ਆਤਮਾਂ ਬਾਰੇ ਬੜੇ ਵਿਸਥਾਰ ਸਹਿਤ ਵਿਵੇਚਨ ਕੀਤਾ ਹੈ ਤੇ ਹਰ ਸੰਪਰਦਾ ਨੇ ਕਾਵਿ ਦੀ ਆਤਮਾਂ ਨਿਸਚਿਤ ਕਰਨ ਦਾ ਉਪਰਾਲਾ ਕੀਤਾ ਹੈ । ਅਲੰਕਾਰਾਂ ਨੂੰ ਹੀ ਕਾਵਿ ਦੀ ਆਤਮਾ ਮੰਨਦੇ ਹਨ । ਪਰ ਇਹ ਮਤ ਸਰਬ-ਪਰਵਾਨਿਤ ਨਹੀਂ ਹੈ। ਮੇਰਾ ਭਾਵ ਹੈ ਕਿ ਅਲੰਕਾਰਾਂ ਦੀ ਕਾਵਿ ਵਿਚ ਮਹਤਤਾ ਬਾਰੇ ਦੀਰਘ ਕਾਲ ਤੋਂ ਚਰਚਾ ਹੁੰਦੀ ਆਈ ਹੈ। ਅਲੰਕਾਰ ਸ਼ਬਦ ਬਾਰੇ ਵਿਚਾਰ ਕਰਨੀ ਬਣਦੀ ਹੈ । "ਅਲੰਕਾਰ ਸ਼ਬਦ ਵਿਚ "ਅਲੰ" ਤੇ "ਕਾਰ" ਦੋ ਸ਼ਬਦ ਹਨ । "ਅਲੰ' ਦਾ ਅਰਥ ਹੈ ਗਹਿਣਾ—ਜੋ ਅਲੰਕ੍ਰਿਤ ਕਰੇ ਜਾਂ ਸਜਾਏ ਉਹ ਅਲੰਕਾਰ ਹੈ"[5] ਅਲੰਕਾਰ ਦੀ ਵਿਉਂਤਪਤੀ (Derivation) ਵਿਅਕਰਣਕਾਰ ਦੋ ਤਰ੍ਹਾਂ ਨਾਲ ਕਰਦੇ ਹਨ (1) ਅਲੰਕਾਰੋਤੀਤ ਅਲੰਕਾਰ ਅਰਥਾਤ ਜੋ ਸੁਭਾਇਅਨ ਕਰਦਾ ਹੈ ਜਾਂ ਸਜੌਂਦਾ ਹੈ ਉਹ ਅਲੰਕਾਰ ਹੈ । (2) ਅਲੰਕ੍ਰਿਤਯੇ ਅਨੇਕ ਇਤਿ ਅਲੰਕਾਰ: ਅਰਥਾਤ ਜਿਸ ਨਾਲ ਕਿਸੇ ਦਾ ਸਾਜ਼ ਸਿੰਗਾਰ ਜਾ ਸਜਾਵਟ ਹੁੰਦੀ ਹੈ, ਉਹ ਅਲੰਕਾਰ ਹੈ ।[6] ਤੇ ਕਾਵਿ ਵਿਚ ਅਲੰਕਾਰਾਂ ਦੀ ਮਹਤਤਾ ਭਾਮਹ ਦੇ ਇਸ ਕਥਨ ਤੋਂ ਸਪਸ਼ਟ ਹੋ ਜਾਂਦੀ ਹੈ "ਸੁੰਦਰੀ ਦਾ ਅਣਸਿੰਗਾਰਿਆ ਮੁਖੜਾ ਸੁਹਣਾ ਹੁੰਦਾ ਹੋਇਆ ਵੀ ਗਹਿਣਿਆਂ ਬਗੈਰ ਪੂਰੀ ਸ਼ੋਭਾ ਨਹੀਂ ਦਿੰਦਾ" ਅਰਥਾਤ ਕਵਿਤਾ ਸੁੰਦਰੀ ਕਦੇ ਵੀ ਸੁੰਦਰ ਨਹੀਂ ਕਹੀ ਜਾ ਸਕਦੀ ਜਦ ਤੱਕ ਅਲੰਕਾਰਾਂ ਨਾਲ ਨਾਲ ਸਜਾਈ ਨਾ ਗਈ ਹੋਵੇ । ਜਯਦੇਵ ਨੇ ਅੰਕਿਤ ਕੀਤਾ ਹੈ ਕਿ ਜਿਹੜਾ ਅਲੰਕਾਰ ਤੋਂ ਰਹਿਤ ਕਾਵਿ ਨੂੰ ਸਵੀਕਾਰ ਕਰਦਾ ਹੈ, ਉਹ ਅਗਨੀ ਨੂੰ ਸੇਕ ਤੋਂ ਹੀਣ ਕਿਉਂ ਨਹੀਂ ਮੰਨ ਲੈਂਦਾ ।"[7]

ਅਨੰਦ ਸਾਹਿਬ ਵਿਚ ਅਲੰਕਾਰਾਂ ਦਾ ਬੜਾ ਅਲਪ-ਪ੍ਰਯੋਗ ਹੋਇਆ ਹੈ ਕਿਉਂਕਿ ਗੁਰੂ ਕਵੀ ਨੇ ਕਾਵਿ ਚਮਤਕਾਰ ਨਹੀਂ ਵਿਖਾਣ ਸਨ ਸਗੋਂ ਉਹਨਾਂ ਨੇ ਤਾਂ ਜਗਤ ਜਲੰਦੇ ਨੂੰ ਉਪਦੇਸ਼ ਮਾਤ੍ਰ ਦੇ ਕੇ ਅਮਰ ਤੇ ਸਦੀਵੀ ਅਨੰਦ ਬਾਰੇ ਰਾਹ ਵਿਖਾਉਣਾ ਸੀ । ਪਰ ਫਿਰ ਵੀ ਸੁਭਾਵਿਕ ਤੌਰ ਤੇ ਅਲੰਕਾਰ ਆ ਗਏ ਹਨ । ਰੂਪਕ ਅਲਕਾਰ ਦਾ ਪ੍ਰਯੋਗ ਹੋਇਆ ਹੈ। ਕੁਝ ਉਦਾਹਰਣਾਂ ਦੇਖੋ :

1. ਰਾਗ ਰਤਨ ਪਰਵਾਰ ਪਰੀਆ ਸ਼ਬਦ ਗਾਵਨ ਆਈਆਂ ॥
2. ਏਹ ਮਾਇਆ ਮੋਹਣੀ ਜਿਨਿ ਏਤੁ ਭਰਮ ਭੁਲਾਇਆ ॥
3. ਗੁਰ ਕਾ ਸਬਦ ਰਤਨ ਹੈ ਹੀਰੇ ਜਿਤ ਜੜਾਉ ॥
4. ਜਨਮ ਰਤਨ ਜਿਨੀ ਖਟਿਆ ਭਲੇ ਸੇ ਵਣਜਾਰੇ ॥

ਦੀਪਕ ਅਲੰਕਾਰ ਦਾ ਪ੍ਰਯੋਗ ਦੇਖੋ:

---

5. हिन्दी साहित्य कोष
6. ਭਾਰਤੀ ਕਾਵਿ ਸਾਸ਼ਤ੍ਰ ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ 149
7. ਉਹੀ ਪੰਨਾ—152

ਕਹੇ ਨਾਨਕ ਜਿਸ ਮਨ ਨਿਰਮਲ ਸਦਾ ਰਹਿਹ ਗੁਰ ਨਾਲੇ ॥

"ਇਥੇ 'ਸਦਾ' ਸ਼ਬਦ ਦੋਹਾਂ ਪਾਸਿਆਂ ਅਰਥਾਤ 'ਮਨ ਨਿਰਮਲ ਸਦਾ" ਅਤੇ "ਸਦਾ ਰਹੇ ਗਰ ਨਾਲੇ" ਨੂੰ ਪ੍ਰਕਾਸ਼ਿਤ ਕਰਦਾ ਹੈ। ਇਸ ਲਈ ਅਲੰਕਾਰ ਹੈ" ।[8]

ਗੁਰੂ ਸਾਹਿਬ ਜੀ ਨੇ ਕਿਧਰੇ ਕਿਧਰੇ ਦ੍ਰਿਸ਼ਟਾਂਤ ਅਲੰਕਾਰ ਦਾ ਪ੍ਰਯੋਗ ਕੀਤਾ ਹੈ ਜਿਸ ਨਾਲ ਪਾਠਕ ਜਾਂ ਸਰੋਤੇ ਨੂੰ ਕੋਈ ਦ੍ਰਿਸ਼ਟਾਂਤ ਜਾਂ ਉਦਾਹਰਣ ਦੇ ਕੇ ਸਮਝਾਇਆ ਗਿਆ ਹੈ, ਜਿਵੇਂ

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥

ਅਨਪ੍ਰਾਸ ਅਲੰਕਾਰ ਦੀ ਸ਼ਬਦ ਅਲੰਕਾਰਾਂ ਵਿਚ ਕਾਫੀ ਮਹਤਤਾ ਹੈ। ਇਕ ਸ਼ਬਦ ਦਾ ਅਖਰ ਨੂੰ ਇਕੋ ਸਤਰ ਵਿਚ ਕਈ-ਵਾਰੀ ਦੁਹਰਾ ਕੇ ਸੰਗੀਤਾਤਮਕਤਾ ਜਾਂ ਰਾਗਾਤਮਕਤਾ ਜਾਂ ਧੁਨੀਆਤਮਕਤਾ ਪੈਦਾ ਕੀਤੀ ਜਾਂਦੀ ਹੈ, ਜਿਸ ਨਾਲ ਕਾਵਿ ਦੀ ਸੁੰਦਰਤਾ ਵਧਦੀ ਹੈ। ਅਨੰਦ ਸਾਹਿਬ ਵਿਚ ਸਭ ਤੋਂ ਵੱਧ ਪ੍ਰਯੋਗ ਇਸ ਅਲੰਕਾਰ ਦਾ ਹੋਇਆ ਹੈ। ਕੁਝ ਉਦਾਹਰਣਾ ਦੇਖੋ :

1. **ਰਾਗ ਰਤਨ ਪਰਵਾਰ ਪਰੀਆ** ਸਬਦ ਗਾਵਣ ਆਈਆਂ ॥
2. **ਸਦਾ ਸਿਫਤ ਸਲਾਹ** ਤੇਰੀ ਨਾਮੁ ਮਨਿ ਵਸਾਵਹੇ ॥
3. **ਆਨੰਦੁ ਆਨੰਦੁ** ਸਭ ਕੋ ਕਹੈ **ਆਨੰਦ** ਗੁਰੂ ਤੇ ਜਾਣਿਆ ॥
4. **ਕਰਿ ਕਿਰਪਾ ਕਿਲਵਿਖ ਕਟੇ** ਗਿਆਨ ਅੰਜਨ ਸਾਰਿਆ ॥
5. **ਕਰਹਾ ਕਹਾਣੀ** ਅਕਥ **ਕੇਰੀ ਕਿਤੁ** ਦੁਆਰੈ ਪਾਈਐ ॥
6. **ਅਗਮ ਅਗੋਚਰ** ਤੇਰਾ ਅੰਤ ਨ ਪਾਇਆ ॥
7. **ਕਹਦੇ ਪਵਿਤ ਸੁਣਦੇ ਪਵਿਤ ਸੇ ਪਵਿਤ** ਜਿਨੀ ਮੰਨਿ ਵਸਾਇਆ ॥
8. **ਕਹਦੇ ਕਚੇ ਸੁਣਦੇ ਕਚੇ ਕਚੀ** ਆਖ ਵਿਖਾਣੀ ॥
9. **ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ** ਨ ਜਾਣੀ ॥
10. **ਏਹ ਸੋਹਿਲਾ ਸਬਦੁ ਸੁਹਾਣਾ**
    **ਸਬਦੋ ਸੁਹਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ** ॥
11. ਕਹੈ ਨਾਨਕ **ਸੁਣਹੁ ਸੰਤਹੁ** ਸੋ **ਸਿਖ ਸਨਮੁਖ** ਹੋਵੈ। ਆਦਿ

ਕੁਝ ਪਉੜੀਆਂ ਵਿਚ ਵਾਕਾਂਸ਼ ਦੁਹਰਾ ਕੇ ਸੰਗੀਤਾਤਮਕਤਾ ਵਿਚ ਵ੍ਰਿਧੀ ਕੀਤੀ ਹੈ, ਜਿਸਦਾ ਪਾਠਕ ਦੇ ਮਨ ਤੇ ਜਾਦੂਮਈ ਅਸਰ ਹੁੰਦਾ ਹੈ। ਇਸ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ ਜਿਵੇਂ :-

1 ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੁਖ ਸਭਿ ਵਿਸਾਰਣਾ ॥

---

8. ਗੁਰਬਾਣੀ ਟੀਕੇ: ਅਨੰਦਘਣ: ਡਾ: ਜੱਗੀ ਪੰਨਾ—92

2 ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਿਜ ਸੇਤੀ ਮਨਿ ਵਜੀਆ ਵਧਾਈਆ ॥
3 ਸਾਚਾ ਨਾਮ ਮੇਰਾ ਆਧਾਰੋ ॥
ਸਾਚੁ ਨਾਮ ਆਧਾਰ ਮੇਰਾ ਜਿਨ ਭੁਖਾਂ ਸਭਿ ਗਵਾਈਆਂ ॥
4 ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤ ਘਰਿ ਧਾਰੀਆ ॥
5 ਸਾਚੀ ਲਿਵੈ ਬਿਨ ਦੇਹ ਨਿਮਾਣੀ ॥
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ ਆਦਿ

ਇਹ ਰਚਨਾ ਰਾਗ ਰਾਮਕਲੀ ਵਿਚ ਹੈ। ਰਾਮਕਲੀ ਜੋਗੀਆਂ ਦਾ ਪ੍ਰਿਯ ਰਾਗ ਹੈ। ਪਰ ਗੁਰੂ ਸਾਹਿਬਾਨ ਨੇ ਕਿਸੇ ਖਾਸ ਰਾਗ ਨਾਲ ਆਪਣਾ ਲਗਾਵ ਜ਼ਾਹਿਰ ਨਹੀਂ ਕੀਤਾ। ਉਹ ਰਾਗ ਭਲੇ ਹਨ ਜਿਹਨਾਂ ਰਾਹੀਂ ਪਰਮਾਤਮਾ ਦੀ ਉਸਤਤ ਕੀਤੀ ਜਾਵੇ। ਰਾਮਕਲੀ ਰਾਗ ਵਿਚ ਜਿਹੜੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਬਹੁਤੀ ਜੋਗੀਆਂ ਦੇ ਪ੍ਰਥਾਇ ਹੈ। ਸੱਚੇ ਜੋਗੀ ਬਣਨ ਦਾ ਰਾਹ ਦਸਿਆ ਹੈ। ਗੁਰੂ-ਨਾਨਕ ਸਾਹਿਬ ਦੀ ਪ੍ਰਸਿਧ ਰਚਨਾ ਸਿਧ-ਗੋਸ਼ਟਿ ਵੀ ਰਾਗ ਰਾਮਕਲੀ ਵਿਚ ਹੈ। ਇਹ ਰਚਨਾ ਰਾਗਬੱਧ ਹੋਣ ਕਰਕੇ ਛੰਦਬਧ ਵੀ ਹੈ। ਕਾਵਿ ਵਿਚ ਛੰਦ ਦੀ ਆਪਣੀ ਮਹੱਤਤਾ ਹੈ। ਕਾਵਿ ਤੇ ਛੰਦ ਦਾ ਆਦਿ ਜੁਗਾਦਿ ਤੋਂ ਸਬੰਧ ਚਲਿਆ ਆਉਂਦਾ ਹੈ। ਪੁਰਾਤਨ ਕਾਵਿ ਸਾਰਾ ਛੰਦਬਧ ਹੈ। ਕਵਿਤਾ ਨੂੰ ਕਈ ਵਾਰੀ ਪੁਰਾਤਨ ਸਮਿਆਂ ਵਿਚ ਛੰਦ ਹੀ ਆਖਿਆ ਜਾਂਦਾ ਸੀ। ਛੰਦਬਧ ਰਚਨਾ ਗਾਈ ਜਾਣ ਦੇ ਯੋਗ ਹੁੰਦੀ ਹੈ; ਜਿਸ ਨਾਲ ਸੰਗੀਤਾਤਮਕਤਾ, ਧੁਨੀਆਤਮਕਤਾ ਤੇ ਰਾਗਾਤਮਕਤਾ ਕਾਵਿ ਦੀ ਸੁੰਦਰਤਾ ਵਧਾਉਂਦੀਆਂ ਹਨ। ਪੁਰਾਣੇ ਸਮਿਆਂ ਵਿਚ ਪ੍ਰੈਸ ਨਾ ਹੋਣ ਕਾਰਨ ਲੋਕ ਕਵਿਤਾ ਨੂੰ ਯਾਦ ਕਰਕੇ ਗਾਂਦੇ ਸਨ ਤੇ ਮਰਨ ਤੋਂ ਪਹਿਲਾਂ ਆਪਣੇ ਵਾਰਸਾਂ ਨੂੰ ਯਾਦ ਕਰਵਾ ਜਾਂਦੇ ਸਨ। ਇਉਂ ਪੀੜ੍ਹੀ ਦਰ ਪੀੜ੍ਹੀ ਕਵਿਤਾ ਜੀਵਤ ਰਹਿੰਦੀ ਸੀ। ਛੰਦ ਕਵਿਤਾ ਨੂੰ ਚਿਰ-ਜੀਵਨ ਪ੍ਰਦਾਨ ਕਰਦੇ ਹਨ। ਵਾਰਤਕ ਯਾਦ ਕਰਨੀ ਕਠਿਨ ਹੈ। ਕਵਿਤਾ ਵਿਚ ਆਦਮੀ ਆਪਣੇ ਮਨੋਭਾਵਾਂ ਨੂੰ ਅਭਿਵਿਅਕਤ ਕਰਕੇ ਲੋਕਾਂ ਨੂੰ ਵੀ ਉਹਨਾਂ ਦਾ ਰਸਅਸਵਾਦਨ ਕਰਵਾਉਂਦਾ ਹੈ। ਇਹੀ ਕਾਰਣ ਹੈ ਕਿ ਧਾਰਮਿਕ ਸੰਮੇਲਨਾਂ ਵਿਚ ਬਾਣੀ ਦਾ ਗਾਇਣ ਹੁੰਦਾ ਦੇਖਿਆ ਜਾਂਦਾ ਹੈ। ਕਵਿਤਾ ਮਨ ਨੂੰ ਟੁੰਬਦੀ ਹੈ ਤੇ ਪਾਠਕ ਜਾਂ ਸਰੋਤੇ ਨੂੰ ਆਪਣੇ ਨਾਲ ਲੈ ਜਾਂਦੀ ਹੈ ਤੇ ਅਚੇਤ ਹੀ ਉਸ ਤੇ ਆਪਣਾ ਪ੍ਰਭਾਵ ਪਾ ਜਾਂਦੀ ਹੈ।

ਗੁਰਬਾਣੀ ਤਾਂ ਵਿਸ਼ੇਸ਼ ਕਰਕੇ ਹੈ ਹੀ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਰਾਗਾਂ ਅਧੀਨ ਅਧਿਕਾਂਸ਼ ਬਾਣੀ ਦਰਜ ਹੈ। ਅਨੰਦ ਸਾਹਿਬ ਰਾਮਕਲੀ ਰਾਗ ਵਿਚ ਹੈ ਤੇ ਬੜੀ ਅਸਾਨੀ ਨਾਲ ਗਾਈ ਜਾ ਸਕੀ ਹੈ। ਗੁਰੂ ਸਵਾਰਿਆਂ ਗੁਰੂ ਘਰ ਦੇ ਕੀਰਤਨੀਆਂ ਪਾਸੋਂ ਜਿਹਨਾਂ ਨੇ ਰਾਮਕਲੀ ਰਾਗ ਵਿਚ ਅਨੰਦ ਸਾਹਿਬ ਦੀਆਂ ਕੁਝ ਪਉੜੀਆਂ ਜਾ

ਸੁਣੀਆਂ ਹਨ, ਉਹ ਗਦ ਗਦ ਹੋ ਗਏ ਹਨ ।

ਇਸ ਮਹਾਨ ਬਾਣੀ ਦੀਆਂ ਚਾਲੀ ਪਉੜੀਆਂ ਹਨ । ਇਹਨਾਂ ਵਿਚੋਂ ਤੇਤੀ ਪਉੜੀਆਂ ਪੰਜ ਪੰਜ ਤੁਕਾਂ ਦੀਆਂ ਹਨ ਤੇ ਬਾਕੀ ਦੀਆਂ ਸਤ ਪਉੜੀਆਂ ਛੇ ਛੇ ਤੁਕਾਂ ਦੀਆ ਹਨ । ਪਰ ਪਉੜੀਆਂ ਦੀਆ ਸਤਰਾਂ ਦੀਆ ਮਾਤ੍ਰਾਂ ਨੂੰ ਸ਼ਾਸਤ੍ਰੀਯ ਵਿਧਾਨ ਅਨੁਸਾਰ ਨਹੀਂ ਰਖਿਆ ਗਿਆ । ਮਾਤ੍ਰਾ ਵਧ ਘਟ ਵੀ ਹਨ । ਇਸ ਦਾ ਇਹ ਭਾਵ ਨਹੀਂ ਹੈ ਕਿ ਗੁਰੂ ਕਵੀ ਨੂੰ ਇਹਨਾਂ ਦਾ ਗਿਆਨ ਨਹੀਂ ਸੀ । ਅਸਲ ਵਿਚ ਗਲ ਇਹ ਹੈ ਕਿ ਅਧਿਆਤਮਕ ਕਾਵਿ ਵਿਚ ਕਾਵਿ ਮਿਲਾਪ ਦੀ ਥਾਂ ਭਾਵਾਂ ਜਾਂ ਵਿਚਾਰਾਂ ਨੂੰ ਪ੍ਰਧਾਨਤਾ ਦਿਤੀ ਗਈ ਹੈ । ਉਹਨਾਂ ਦਾ ਪੇਸ਼ਾ ਕਵਿਤਾ ਰਚਣਾਂ ਨਹੀਂ ਸੀ, ਸਗੋਂ ਆਪਣੇ ਵਿਚਾਰਾਂ ਨੂੰ ਜਨਤਾ ਤੱਕ ਪਹੁੰਚਾਣਾ ਹੀ ਉਹਨਾਂ ਦਾ ਲਕਸ਼ ਸੀ । ਉਹਨਾਂ ਨੇ ਛੰਦ ਅਧੀਨ ਭਾਵ ਨੂੰ ਵਧਾ ਘਟਾ ਲਿਆ । ਖਾਸ ਕਰਕੇ ਗੁਰੂ ਰਾਮ ਦਾਸ ਜੀ ਮਹਾਰਾਜ ਦੀ ਬਾਣੀ ਵਿਚ ਭਾਵ-ਛੰਦ ਦਾ ਪ੍ਰਯੋਗ ਦੇਖਣ ਯੋਗ ਹੈ । ਇਵੇਂ ਹੀ ਅਨੰਦ ਸਾਹਿਬ ਦੇ ਸਿਰਜਣਹਾਰੇ ਮਹਾਨ ਗੁਰੂ ਜੀ ਨੇ ਵੀ ਛੰਦਾਂ ਦੇ ਸ਼ਾਸਤ੍ਰੀ ਵਿਧਾਨ ਨੂੰ ਪੂਰੀ ਤਰ੍ਹਾਂ ਨਹੀਂ ਅਪਣਾਇਆ ਸਗੋਂ ਵਿਚਾਰ ਜਾਂ ਭਾਵ ਅਧੀਨ ਜੋ ਤੋਲ ਬਣਾ ਲਿਆ ਹੈ । ਡਾ: ਰਤਨ ਸਿੰਘ ਜਗੀ ਦੇ ਸ਼ਬਦਾਂ ਵਿਚ "ਜਿਥੋਂ ਤੱਕ ਮਾਤ੍ਰਾਵਾਂ ਦੀ ਗਿਣਤੀ ਦਾ ਸਬੰਧ ਹੈ ਕਿਸੇ ਵੀ ਨੇਮ ਦਾ ਕਰੜੀ ਭਾਂਤ ਪਾਲਨ ਇਸ ਰਚਨਾ ਵਿਚ ਨਹੀਂ ਹੋਇਆ । ਧਿਆਨ ਧੁਨੀਆਤਮਕਤਾ ਵਲ ਹੈ, ਛੰਦ ਦੇ ਸ਼ਾਸਤ੍ਰੀ ਨਿਭਾ ਵਲ ਨਹੀਂ । ਇਹ ਕਵਿਤਾ ਕਿਸੇ ਵਿਸ਼ੇਸ਼ ਛੰਦ ਲੱਛਣ ਦਾ ਕਰੜੀ ਭਾਂਤ ਪਾਲਨ ਨਾ ਕਰਕੇ ਅਤੇ ਛੰਦ ਦੇ ਬੰਧਨ ਤੋਂ ਮੁਕਤ ਹੋ ਕੇ ਵੀ ਰਾਗਬੱਧ, ਸੁੰਦਰ ਅਤੇ ਉਤਮ ਕਵਿਤਾ ਹੈ । ਇਹ ਇਸ ਧਾਰਨਾਂ ਨੂੰ ਪੁਸ਼ਟ ਕਰਦੀ ਹੈ ਕਿ ਸੁੰਦਰ ਭਾਵ ਵਿਭੂਤੀ ਲਈ ਕ੍ਰਿਤ੍ਰਿਕ ਪਰਿਧਾਨ (ਛੰਦ) ਆਵੱਸ਼ਕ ਨਹੀਂ ।"[9] ਸੋ ਅਨੰਦ ਸਾਹਿਬ ਦਾ ਛੰਦ ਵਿਧਾਨ ਆਪਣੇ ਆਪ ਵਿਚ ਬਹੁਤ ਉਤਮ ਭਾਂਤ ਦਾ ਛੰਦ ਵਿਧਾਨ ਹੈ, ਜਿਸ ਵਿਚ ਰਾਗਾਤਮਕਤਾ ਤੇ ਧੁਨੀਆਤਮਕਤਾ ਹੈ ਭਾਵੇਂ ਮਾਤ੍ਰਾਵਾਂ ਦੀ ਗਿਣਤੀ ਵਿਚ ਇਕਸਾਰਤਾ ਨਹੀਂ ਹੈ । ਇਹੀ ਮਹਾਨ ਰਚਨਾ ਦਾ ਲਛਣ ਹੈ । ਪਾਠਕ ਜਾਂ ਸਰੋਤੇ ਨੂੰ ਇਹ ਵਿਲੱਖਣ ਛੰਦ—ਚਾਲ ਇਕ ਨਵਾਂ ਸਵਾਦ ਦਿੰਦੀ ਹੈ ।

ਇਸ ਮਹਾਨ ਬਾਣੀ ਦੀ ਭਾਸ਼ਾ ਅਧਿਆਤਮਕ ਕਾਵਿ ਵਿਚ ਵਰਤੀ ਗਈ ਪੰਜਾਬੀ ਹੈ । ਮੇਰਾ ਭਾਵ ਹੈ ਕਿ ਅਧਿਕਾਂਸ਼ ਸ਼ਬਦਾਵਲੀ ਠੇਠ ਪੰਜਾਬੀ ਵਿਚੋਂ ਲਈ ਗਈ ਹੈ । "ਇਸ ਨਿਬੰਧ-ਕਾਵਿ ਦੀ ਪੰਜਾਬੀ ਨਿਰੋਲ ਹੈ ਅਤੇ ਇਸ ਵਿਚ ਕੋਈ ਅਜਿਹਾ ਸ਼ਬਦ ਨਹੀਂ ਵਰਤਿਆ ਗਿਆ ਜੋ ਕਿਸੇ ਹੋਰ ਬੋਲੀ ਦਾ ਹੁੰਦੇ ਹੋਏ ਪੰਜਾਬੀ ਰੂਪ ਨਾ ਧਾਰਨ ਕਰ ਗਿਆ ਹੋਏ । ਸਰਲਤਾ ਤੇ ਸਪਸ਼ਟਤਾ ਗੁਰੂ ਅਮਰਦਾਸ ਜੀ ਦੀ ਹੋਰ ਰਚਨਾ ਵਾਂਗ ਇਸ ਬਾਣੀ ਵਿਚ ਇਤਨੀ ਹੈ ਕਿ ਸਾਧਾਰਨ ਮਨੁੱਖ ਵੀ ਇਸ ਨੂੰ ਸੌਖੇ ਹੀ ਸਮਝ ਸਕਦਾ

---

9 ਗੁਰਬਾਣੀ ਟੀਕੇ: ਅਨੰਦਘਣ: ਡਾ: ਜੱਗੀ ਪੰਨਾ 94

ਹੈ। ਭਾਵੇਂ ਗੁਰੂ ਨਾਨਕ ਸਾਹਿਬ ਦੀ ਕਾਫੀ ਬਾਣੀ ਪੰਜਾਬੀ ਵਿਚ ਹੈ, ਪਰ ਉਸ ਦੀ ਸ਼ਬਦਾਵਲੀ ਤੇ ਵਿਚਾਰਧਾਰਾ ਕਠਨ ਹੋਣ ਕਰਕੇ ਸੌਖੇ ਸਮਝ ਨਹੀਂ ਆਉਂਦੀ। ਗੁਰੂ ਨਾਨਕ ਸਾਹਿਬ ਦੇ ਦੇਸ਼-ਦੇਸ਼ਾਂਤਰਾਂ ਦੇ ਰਟਨ ਕਰਕੇ ਉਨ੍ਹਾਂ ਦੀ ਰਚਨਾਂ ਵਿਚੋਂ ਦੂਜੀਆਂ ਬੋਲੀਆਂ ਦੇ ਸ਼ਬਦ ਤਤਸਮ ਤੇ ਤਤਭਵ ਰੂਪ ਵਿਚ ਮਿਲਦੇ ਹਨ, ਗੁਰੂ ਅਰਜਨ ਦੇਵ ਜੀ ਦੀ ਸੁਖਮਨੀ ਵਿਚ ਸਾਧ-ਭਾਸ਼ਾ ਵਰਤੀ ਗਈ ਹੈ, ਪਰ ਗੁਰੂ ਅਮਰਦਾਸ ਜੀ ਦੀ ਰਚਨਾਂ ਉਦੋਂ ਦੀ ਠੇਠ ਪੰਜਾਬੀ ਵਿਚ ਹੈ। ਅਨੰਦ ਸਾਹਿਬ ਵਿਚ ਜਾਣੇ ਪਛਾਣੇ ਨਿੱਕੇ ਨਿੱਕੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।"[10] ਤੇ ਇਉਂ ਸਪਸ਼ਟ ਹੈ ਕਿ ਅਨੰਦ ਸਾਹਿਬ ਦੀ ਭਾਸ਼ਾ ਉਸ ਵੇਲੇ ਦੀ ਠੇਠ ਪੰਜਾਬੀ ਹੈ। ਉਦਾਹਰਣ ਵੇਖੋ :

ਸਾਚਾ ਨਾਮ ਮੇਰਾ ਆਧਾਰੋ ॥
ਸਾਚ ਨਾਮੁ ਆਧਾਰ ਮੇਰਾ ਜਿਨਿ ਭੁਖਾ ਸਭ ਗਵਾਈਆ ॥
ਕਰ ਸਾਂਤਿ ਸੁਖ ਮਨਿ ਆਇ ਵਸਿਆ।
ਜਿਨ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ
ਜਿਸ ਦੀਆਂ ਏਹਿ ਵਡਿਆਈਆ ॥

ਇਸ ਬਾਣੀ ਵਿਚ ਬ੍ਰਜਭਾਸ਼ਾ ਸਾਧ ਭਾਸ਼ਾ, ਸੰਸਕ੍ਰਿਤ ਫਾਰਸੀ ਸ਼ਬਦ ਵੀ ਆਏ ਹਨ, ਪਰ ਉਹ ਪੰਜਾਬੀ ਵਿਚ ਇਉਂ ਰਚੇ ਮਿਚੇ ਹੋਏ ਹਨ, ਕਿ ਜ਼ਰਾ ਵੀ ਰੜਕਦੇ ਨਹੀਂ ਜਿਵੇਂ ਅੰਗੀਕਾਰ, ਕਿਲਵਿਖ, ਪੁਨੀਤ, ਪਵਿਤ, ਨਿਰਮਲ, ਉਦਰ, ਅਗਨਿ, ਮਾਇਆ, ਨੇਤ੍ਰ, ਸਰਵਣ, ਸਰੀਰ, ਜਨ, ਸਿਫ਼ਤ, ਕੁਰਬਾਨ, ਅਨਹਦ, ਤੂਰੇ, ਬਿਨਵੰਤਿ, ਸੰਤਾਪ, ਪਠਾਏ, ਰਸਿ, ਰਸਿ, ਸਤਿ, ਮੰਗਲੁ, ਭੋਗੋ, ਪਿਰੁ ਵਰਜਾਰਾ ਆਦਿ।

ਅਨੰਦ ਸਾਹਿਬ ਨੂੰ ਜੇ ਕਰ ਹੌਲੀ ਹੌਲੀ ਪੜ੍ਹੀਏ ਤਾਂ ਜਾਪਦਾ ਹੈ ਕਿ ਵਾਰਤਕ ਰਚਨਾ ਪੜ੍ਹ ਰਹੇ ਹਾਂ। ਕਵਿਤਾ ਤੇ ਵਾਰਤਕ ਵਿਚ ਅੰਤਰ ਨਹੀਂ ਨਜ਼ਰੀਂ ਆਉਂਦਾ। ਸ਼ਾਇਦ ਇਸੇ ਕਰਕੇ ਹੀ ਡਾਕਟਰ ਦੀਵਾਨਾ ਨੂੰ ਗੁਰੂ ਅਮਰਦਾਸ ਜੀ ਦੀ ਬਾਣੀ 'ਚੋਂ ਵਾਰਤਕ ਨਿਖਰਦੀ ਜਾਪੀ ਸੀ।[11] ਡਾ: ਜੱਗੀ ਦੇ ਸ਼ਬਦਾਂ ਵਿਚ "ਕਈ ਥਾਵਾਂ ਤੇ ਰਚਨਾਂ-ਵਿਧਾਨ ਦੀ ਉਤਮਤਾ ਕਰਕੇ ਪੰਕਤੀਆਂ ਜਿਥੇ ਚਰਣ-ਪ੍ਰਬੰਧ ਵਿਚ ਆਪਣਾ ਕਾਵਿ ਗੁਣ ਦਰਸਾਂਦੀਆਂ ਰਾਗਾਤਮਕ ਲਯ ਦੀ ਪੂਰਤੀ ਕਰਦੀਆਂ ਹਨ, ਉਥੇ ਉਹਨਾਂ ਵਿਚ ਵਾਰਤਕ ਗੁਣਾਂ ਦੇ ਸਜਿੰਦ ਅੰਸ਼ ਆਪ ਮੁਹਾਰੇ ਆ ਗਏ ਹਨ। ਪੰਜਾਬੀ ਵਾਰਤਕ ਦੇ ਵਿਕਾਸ਼ ਵਿਚ ਗੁਰੂ ਅਮਰਦਾਸ ਜੀ ਦੀ ਇਤਿਹਾਸਕ ਦੇਣ ਹੈ। ਸਚ ਮੁਚ ਗੁਰੂ ਜੀ ਨੇ ਵਾਰਤਕ ਵਿਚ ਕਵਿਤਾ ਤੇ ਰਾਗ ਭਰ ਦਿਤਾ ਹੈ ਅਤੇ ਰਾਗ ਤੇ ਕਵਿਤਾ ਵਿਚ ਵਾਰਤਕ ਭਰ ਦਿੱਤੀ ਹੈ।"[12]

---

10 ਗੁਰਮਤਿ ਸਾਹਿਤ ਅੰਕ (ਪੰਜਾਬੀ ਦੁਨੀਆਂ) ਪੰਨਾ-55
11 ਪੰਜਾਬੀ ਅਦਬ ਦੀ ਮੁਖਤਸਰ ਤਾਰੀਖ
12 ਗੁਰਬਾਣੀ ਟੀਕੇ: ਅਨੰਦਘਣ ਡਾ: ਜੱਗੀ ਪੰਨਾ 93-94

ਡਾ: ਤਾਰਨ ਸਿੰਘ ਜੀ ਦਾ ਵਿਚਾਰ ਹੈ ਕਿ "ਗੁਰੂ ਅਮਰਦਾਸ ਜੀ ਦੀ ਕਵਿਤਾ ਇੰਨੀ ਦੁਵੰਦ ਰਹਿਤ ਹੈ ਕਿ ਉਹ ਆਦਰਸ਼ਕ ਵਾਰਤਕ ਵਾਂਗ ਬਲੌਰੀ ਸਪਸ਼ਟਤਾ ਦੀ ਧਾਰਨੀ ਹੋ ਨਿਬੜੀ ਹੈ ।[13]

ਅਨੰਦ ਸਾਹਿਬ ਦੀਆਂ ਕਈ ਤੁਕਾਂ ਮੁਹਾਵਰਿਆਂ ਅਤੇ ਸੂਕਤੀਆਂ ਦਾ ਰੂਪ ਧਾਰਨ ਕਰ ਗਈਆਂ ਹਨ । ਇਹੀ ਮਹਾਨ ਕਵਿਤਾ ਦਾ ਗੁਣ ਹੈ ਕਿ ਲੋਕਾਂ ਦੀ ਜ਼ਬਾਨ ਤੇ ਚੜ੍ਹ ਜਾਵੇ ਅਤੇ ਉਸ ਵਿਚ ਅਮਰ ਸਚਾਈਆਂ ਹੋਣ । ਅਨੰਦ ਸਾਹਿਬ 'ਚੋਂ ਕੁਝ ਉਦਾਹਰਣਾਂ ਪੇਸ਼ ਹਨ :

1. ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
2. ਆਨੰਦ ਆਨੰਦੁ ਸਭ ਕੋ ਕਹੈ ਆਨੰਦ ਗੁਰ ਤੇ ਜਾਣਿਆ ॥
3. ਏ ਮਨ ਚੰਚਲਾ ਚਤੁਰਾਈ ਕਿਨੈ ਨਾ ਪਾਇਆ ॥
4. ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
   ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥
   ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥
5. ਭਗਤਾ ਕੀ ਚਾਲ ਨਿਰਾਲੀ ॥
6. ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
7. ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥
8. ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
9. ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥
10. ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
11. ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ
    ਕਿਆ ਤੁਧੁ ਕਰਮ ਕਮਾਇਆ ॥
12. ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ
    ਰੂਪੁ ਹੈ ਹਰਿ ਰੂਪੁ ਨਦਰੀ ਆਇਆ ।
13. ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
14. ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ
    ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
15. ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ
    ਤਾ ਤੂ ਜਗ ਮਹਿ ਆਇਆ...ਆਦਿ...

ਇਉਂ ਅਧਿਐਨ ਕਰਨ ਨਾਲ ਸਪਸ਼ਟ ਹੋ ਜਾਂਦਾ ਹੈ ਕਿ ਅਨੰਦ ਸਾਹਿਬ ਵਿਚ ਜਿਥੇ ਦਾਰਸ਼ਨਿਕ ਵਿਸ਼ੇ ਨੂੰ ਸੁੰਦਰਤਾ ਨਾਲ ਨਿਭਾਇਆ ਹੈ, ਉਥੇ ਕਲਾਤਮਕ ਪੱਖੋਂ ਵੀ ਇਹ ਰਚਨਾ ਮਹਾਨ ਰਚਨਾ ਹੈ ।

---

13. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤ੍ਕ ਇਤਿਹਾਸ : ਪੰਨਾ-353.

—o—

# ਆਲੋਚਨਾਤਮਕ ਪੁਸਤਕਾਂ

| | | |
|---|---|---|
| ਗੁਰਮੁਖੀਲਿਪੀ ਬਾਰੇ | ਡਾ: ਗੁਰਦੇਵ ਸਿੰਘ | 3.75 |
| ਪੱਛਮੀ ਸਾਹਿਤ ਆਲੋਚਨਾ ਦੇ ਮੁਖ ਸਿਧਾਂਤ | ,, | 7-50 |
| ਖੁੱਲ੍ਹ ਮੈਦਾਨ-ਇਕ ਪਰੀਚੈ | ,, | 5-00 |
| ਅਡਣ ਸ਼ਾਹ ਦੀਆਂ ਸਾਖੀਆਂ | ਗੋਬਿੰਦ ਸਿੰਘ ਲਾਂਬਾ | 7-50 |
| ਨਜ਼ਾਬਤ ਦੀ ਵਾਰ | ,, | 6-00 |
| ਆਦਿ ਸਾਖੀਆਂ ਦਾ ਆਲੋਚਨਾਤਮਕ ਅਧਿਐਨ | ਡਾ: ਜਗਜੀਤ ਸਿਘ | 7-50 |
| ਸੰਤ ਸਿੰਘ ਸੇਖੋਂ ਦੀ ਨਾਟਕ ਕਲਾ | ਸਤਿੰਦਰ ਕੌਰ ਐਮ. ਏ. | 5-00 |
| ਮਾਤ ਭਾਸ਼ਾ ਦੀ ਸਿਖਿਆ | ਡਾ. ਰੋਸ਼ਨ ਲਾਲ ਆਹੂਜਾ | 10-00 |
| ਸੰਸਕ੍ਰਿਤ ਨਾਟਕ—ਇਕ ਸਰਵੇਖਣ | ,, | 7-50 |
| ਸਾਹਿਤ ਸ਼ਾਸਤਰ | ,, | 13-50 |
| ਜਸਵੰਤ ਸਿੰਘ ਕੰਵਲ ਦੇ ਨਾਵਲ | ਰਵਿੰਦਰ ਪਾਲ ਕੌਰ | 10-00 |
| ਵਾਰਾਂ ਭਾਈ ਗੁਰਦਾਸ—੨੯, ੩੨, ੩੫ | ਡਾ. ਦਲੀਪ ਸਿੰਘ ਦੀਪ | 6-00 |
| ਗੱਦਪਤੀ ਕਪੂਰ ਸਿੰਘ | ਜਤਿੰਦਰਬੀਰ ਸਿੰਘ ਨੰਦਾ | 7-50 |
| ਬਲਵੰਤ ਗਾਰਗੀ ਅੰਕ | ਸਾਹਿਤ ਸਮਾਚਾਰ | 12-50 |
| ਬਲਵੰਤ ਗਾਰਗੀ ਦੀ ਨਾਟਕ ਕਲਾ | ਅਕਾਲ ਜੋਤ ਸੇਖੋਂ | 7-50 |
| ਸੇਖੋਂ ਦੀ ਨਾਟਕ ਕਲਾ | ਪ੍ਰੋ: ਪ੍ਰੀਤਮ ਸੈਨੀ | 15-00 |
| ਨਾਨਕਾਇਣ ਇਕ ਅਧਿਐਨ | ,, | 7-50 |
| ਵਾਰ ਹਕੀਕਤ ਰਾਇ | ਮਨਜੀਤ ਕੌਰ ਗਿਲ | 10-00 |
| ਪੰਜਾਬੀ ਨਾਵਲ ਦਾ ਇਤਿਹਾਸ | ਅਮਰ ਜੋਤ ਸੇਖੋਂ | 30-00 |
| ਸੂਫ਼ੀਵਾਦ ਤੇ ਹੋਰ ਲੇਖ | ਡਾ. ਦੀਵਾਨ ਸਿੰਘ | 10-00 |
| ਫ਼ਰੀਦ ਦਰਸ਼ਨ | ,, | 10-00 |
| ਸਾਹਿਬ ਸਿੰਘ ਦੀ ਵਾਰਤਕ ਕਲਾ | ,, | 5-00 |
| ਗੁਰਮਤਿ ਸਾਹਿਤ ਧਾਰਾ | ਡਾ. ਗੁਰਚਰਨ ਸਿੰਘ ਮਹਿਤਾ | 10-0 |
| ਬੁਲ੍ਹੇ ਸ਼ਾਹ ਦਾ ਸੂਫ਼ੀ ਅਨੁਭਵ | ਕੁਲਦੀਪ ਸਿੰਘ ਆਜ਼ਾਦ | 5-00 |
| ਨਾਵਲਕਾਰ ਸੁਰਿੰਦਰ ਸਿੰਘ ਨਰੂਲਾ | ਕਰਮਜੀਤ ਸਿੰਘ ਗਰੇਵਾਲ | 7-50 |
| ਸਿਧ ਗੋਸ਼ਟ ਇਕ ਸਰਬਪੱਖੀ ਅਧਿਐਨ | ਪ੍ਰੋ: ਮੋਹਨ ਸਿੰਘ ਰਤਨ | 15-00 |
| ਸੁਖਮਨੀ ਸਾਹਿਬ ਇਕ ਅਧਿਐਨ | ਗੁਰਮੁਖ ਸਿੰਘ ਐਮ. ਏ. | 5-00 |
| ਨਵੀਨ ਪੰਜਾਬੀ ਪਿੰਗਲ | ਕਰਤਾਰ ਸਿੰਘ | 3-00 |
| ਪ੍ਰੋ. ਪੂਰਨ ਸਿੰਘ ਦੀ ਚੋਣਵੀਂ ਕਵਿਤਾ | | 7-50 |
| ਭਾਈ ਵੀਰ ਸਿੰਘ ਅੰਕ | ਸਾਹਿੱਤ ਸਮਾਚਾਰ | 15-00 |

**ਲਾਹੌਰ ਬੁਕ ਸ਼ਾਪ**

ਘੰਟਾ ਘਰ, ਲੁਧਿਆਣਾ